# ਹਾਰਮੋਨੀਅਮ

## ਕੀਰਤਨ ਸਿਖਿਆ



ਸੰਗ੍ਰਿਹ ਕਰਤਾ:

**ਸ੍ਰ: ਸੁੰਦਰ ਸਿੰਘ ਜੀ 'ਪ੍ਰੋਫ਼ੈਸਰ'**

ਕਾਲਜ ਰਾਗ ਵਿਦਿਆ, ਅੰਮ੍ਰਿਤਸਰ

ਇਸ ਪੁਸਤਕ ਵਿਚ ਸ੍ਰੀ ਆਸਾ ਦੀ ਵਾਰ ਨੂੰ ਅੱਠਾਂ ਰਾਗਾਂ ਵਿਚ ਹਾਰਮੋਨੀਅਮ ਵਾਜੇ ਨਾਲ, ਕੀਰਤਨ ਕਰਨ ਦੀ ਜਾਚ ਸਿਖਾਈ ਗਈ ਹੈ। ਹਰ ਇਕ ਸਲੋਕ ਦੇ ਨਾਲ ਅੱਜ-ਕੱਲ ਦੀ ਚਾਲੂ ਧਾਰਨਾ ਦਿੱਤੀ ਗਈ ਹੈ। 24 ਸ਼ਬਦ ਨਵੀਆਂ ਧਾਰਨਾ ਵਾਲੇ ਦਰਜ ਕੀਤੇ ਗਏ ਹਨ। 10 ਸ਼ਬਦ ਵਿਆਹ ਕਾਰਜ ਦੇ ਵੇਲੇ ਦੇ ਹਨ, 15 ਸ਼ਬਦ ਬੜੀਆਂ ਸੋਹਣੀਆਂ-ਸੋਹਣੀਆਂ ਧਾਰਨਾਂ ਵਾਲੇ ਸ਼ਾਮਲ ਕੀਤੇ ਗਏ ਹਨ ਅਤੇ ਤਕਰੀਬਨ 70 ਸ਼ਬਦ ਤਰਜ਼ਾਂ ਵਾਲੇ ਲਿਖੇ ਹਨ, ਜੋ ਆਮ ਪੜ੍ਹੇ ਜਾਂਦੇ ਹਨ। ਹਰ ਇਕ ਸਲੋਕ, ਪਉੜੀ ਤੇ ਸ਼ਬਦ ਨੂੰ ਵਾਜੇ ਵਿਚ ਗਾ ਕੇ ਸਮਝਾਇਆ ਗਿਆ ਹੈ। ਇਸ ਨਵੀਂ ਐਡੀਸ਼ਨ ਵਿਚ ਤਬਲੇ ਦੇ ਵਜਾਉਣ ਦਾ ਢੰਗ ਵੀ ਦੱਸਿਆ ਗਿਆ ਹੈ।

ਪ੍ਰੋਫੈਸਰ ਸੁੰਦਰ ਸਿੰਘ

ਬਿਨਾਂ ਮਾਸਟਰ ਤੋਂ ਹਾਰਮੋਨੀਅਮ ਵਾਜਾ ਤੇ
ਤਬਲਾ ਸਿੱਖਣ ਦੀ ਸਭ ਤੋਂ ਚੰਗੀ ਤੇ ਸੌਖੀ ਪੁਸਤਕ

# ਹਾਰਮੋਨੀਅਮ
# ਕੀਰਤਨ ਸਿਖਿਆ

ਸੰਗ੍ਰਹਿ ਕਰਤਾ :
ਸ. ਸੁੰਦਰ ਸਿੰਘ ਜੀ 'ਪ੍ਰੋਫੈਸਰ'
ਕਾਲਜ ਰਾਗ ਵਿਦਿਆ, ਅੰਮ੍ਰਿਤਸਰ



ਪ੍ਰਕਾਸ਼ਕ :-
**ਭਾ. ਚਤਰ ਸਿੰਘ ਜੀਵਨ ਸਿੰਘ**
ਅੰਮ੍ਰਿਤਸਰ।

# ਕੀਰਤਨ ਵਖਿਆਨ

ਰਾਗ ਵਿਦਿਆ ਇਕ ਐਸਾ ਮੋਹਨੀ ਮੰਤਰ ਹੈ ਜਿਸ ਦੇ ਸੁਣਨ ਨਾਲ ਹਰ ਪੁਰਸ਼ ਹਰ ਅਵਸਥਾ ਵਿਚ ਮੋਹਿਆ ਜਾਂਦਾ ਹੈ। ਇਨਸਾਨ ਕਿੰਨਾ ਉਦਾਸ ਤੇ ਗ਼ਮਗ਼ੀਨ ਕਿਉਂ ਨਾ ਹੋਵੇ, ਰਾਗ ਦੀ ਸ੍ਰੋਤ ਨਾਲ ਇਕ ਘੜੀ ਵਿਚ ਗ਼ਮ ਦੂਰ ਹੋ ਜਾਂਦਾ ਹੈ। ਪੁਰਸ਼ ਕੀ, ਪਸ਼ੂ, ਪੰਛੀ, ਮ੍ਰਿਗ, ਮੋਰ, ਕੋਇਲ ਅਤੇ ਸੱਪ ਆਦਿ ਜ਼ਹਿਰੀਲੇ ਜੀਵ ਵੀ ਆਪਣੇ ਕੁਦਰਤੀ ਸੁਭਾਅ ਨੂੰ ਛੱਡ ਇਸ ਮੰਤਰ ਨਾਲ ਕੀਲੇ ਜਾਂਦੇ ਹਨ।

ਸਾਵਣ ਭਾਦਰੋਂ ਦੇ ਦਿਨ ਹੋਣ, ਬਦਲ ਛਾਏ ਹੋਣ, ਕਾਲੀਆਂ ਘਟਾਵਾਂ ਗਰਜ ਰਹੀਆਂ ਹੋਣ, ਬਿਜਲੀ ਲਿਸ਼ਕਾਰੇ ਮਾਰ ਰਹੀ ਹੋਵੇ, ਸਮਝਦਾਰ ਗਾਣ ਵਾਲਾ ਵਕਤ ਦਾ ਰਾਗ ਛੋਹ ਦੇਵੇ ਤੇ ਫੇਰ ਵੇਖੋ ਕੀ ਇਨਸਾਨ ਤੇ ਕੀ ਹੈਵਾਨ, ਸਭਨਾਂ ਦੇ ਦਿਲਾਂ ਵਿਚ ਧੂਹ ਪਾ ਦੇਂਦਾ ਹੈ ਤੇ ਸੁਣਨ ਵਾਲੇ ਆਪਾ ਵਿਸਾਰ ਕੇ ਬੇ-ਸੁੱਧ ਹੋ ਜਾਂਦੇ ਹਨ।

ਸਤਿਗੁਰਾਂ ਨੇ ਵੀ ਰਾਗ ਵਿਦਿਆ ਦੀ ਵਰਤੋਂ ਨੂੰ ਸਮਝਦਿਆਂ ਹੋਇਆਂ ਸਾਰੀ ਗੁਰਬਾਣੀ ਰਾਗਾਂ ਦੇ ਨੇਮ ਅਨੁਸਾਰ ਹੀ ਰਚੀ ਹੈ। ਭਾਵ ਰਾਗ ਨਾਲ ਮਨ ਜਲਦੀ ਇਕਾਗਰ ਹੋ ਕੇ ਅਕਾਲ ਪੁਰਖ ਦੇ ਚਰਨਾਂ ਨਾਲ ਜੁੜ ਕੇ ਮਹਾਂ ਅਨੰਦ ਦੀ ਪ੍ਰਾਪਤੀ ਕਰ ਲੈਂਦਾ ਹੈ।

ਇਸ ਵਾਸਤੇ ਕੀਰਤਨ (ਰਾਗ) ਕਰਨ ਦੀ ਜਾਚ ਹਰ ਇਕ ਗੁਰਸਿੱਖ ਨੂੰ ਆਉਣੀ ਜ਼ਰੂਰੀ ਹੈ।

ਇਸੇ ਆਸ਼ੇ ਨੂੰ ਮੁਖ ਰੱਖ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਆਸਾ ਦੀ ਵਾਰ ਨੂੰ ਲੈ ਕੇ ਨਾਲ ਵਾਜਾ ਵਜਾਉਣ ਤੇ ਕੀਰਤਨ ਕਰਨ ਦੀ ਜਾਚ ਇਸ ਪੁਸਤਕ ਵਿਚ ਸਿਖਾਈ ਗਈ ਹੈ। ਇਹ ਪੁਸਤਕ ਬੜੀ ਕੋਸ਼ਿਸ਼, ਬੜੀ ਮਿਹਨਤ ਨਾਲ ਅਤੇ ਬਹੁਤ ਸਾਲਾਂ ਦੇ ਤਜਰਬੇ ਨਾਲ ਸੋਚ ਕੇ ਬਣਾਈ ਗਈ ਹੈ। ਸਾਡਾ ਦਾਅਵਾ ਹੈ ਕਿ ਜੇ ਆਪ ਇਸ ਪੁਸਤਕ ਦੇ ਕਾਇਦੇ ਮੁਤਾਬਕ ਪੂਰੀ ਤਰ੍ਹਾਂ ਸਮਝ ਕੇ ਵਾਜਾ ਵਜਾਉਗੇ ਤਾਂ ਆਪ ਜੀ ਨੂੰ ਬਿਨਾਂ ਉਸਤਾਦ ਵਾਜਾ ਵਜਾਉਣ ਦੀ ਜਾਚ ਆ ਜਾਵੇਗੀ।

# (ਤਤਕਰਾ)

★★★★★★★★★★★★★★★★★★★★★★★★★★★★★★★★★★★★★★★★

# ਸਬਕ ਪਹਿਲਾ

ਸੁਰਾਂ ਦੇ ਨਾਲ ਉਤ੍ਰਾਉ ਚੜਾਉ ਦੀ ਸੁਰ, ਉਤ੍ਰਾਉ ਦੀ ਆਵਾਜ਼ ਛੋਟੀ ਅਤੇ ਚੜਾਉ ਦੀ ਵੱਡੀ ਹੁੰਦੀ ਹੈ। ਜਿਸ ਤਰ੍ਹਾਂ ਕਿ :

× +

ਸਾ ਰੇ ਰੇ ਗਾ ਗਾ

\+ +

ਰੇ ਛੋਟਾ, ਰੇ ਵੱਡਾ, × ਗਾ ਛੋਟਾ, ਗਾ ਵੱਡਾ।

ਛੋਟੇ ਦੇ ਉਪਰ + ਚਰਖੜੀ ਦਾ ਨਿਸ਼ਾਨ ਦੇ ਕੇ ਅਤੇ ਨਾਲ ੨-੩-੪ ਹਿੱਸੇ ਸੁਰ ਦੇ ਨਾਲ ਸੱਜੇ ਪਾਸੇ ਦੇ ਕੇ ਲਿਖਿਆ ਗਿਆ ਹੈ, ਜਿਸ ਦੇ ਸਮਝਣ ਨਾਲ ਆਪ ਨੂੰ ਹਰ ਇਕ ਸ਼ਬਦ ਸਾਫ਼ ਵਜਾਉਣਾ ਆ ਜਾਵੇਗਾ।

ਇਸ ਪੁਸਤਕ ਦੇ ਬਣਾਉਣ ਵਾਲੇ ਸ੍ਰੀ ਮਾਨ ਸ੍ਰਦਾਰ ਸੁੰਦਰ ਸਿੰਘ ਜੀ ਪ੍ਰੋਫ਼ੈਸਰ ਰਾਗ ਵਿਦਿਆ ਕਾਲਜ ਅੰਮ੍ਰਿਤਸਰ ਵਾਲੇ ਹਨ। ਇਨ੍ਹਾਂ ਨੇ ਰਾਗ ਸਭਾ ਅੰਮ੍ਰਿਤਸਰ ਵਿਚੋਂ ਪ੍ਰੋਫ਼ੈਸਰੀ ਦੀ ਡਿਗਰੀ ਹਾਸਲ ਕੀਤੀ ਹੋਈ ਸੀ ਅਤੇ ਖ਼ਾਸ ਕਰ ਜਲੰਧਰ ਰਾਗ ਸਭਾ ਵਿਚ ਤਾਂ ਬਹੁਤ ਇੱਜ਼ਤ ਹਾਸਲ ਕੀਤੀ ਸੀ। ਵੱਡੀਆਂ-ਵੱਡੀਆਂ ਰਿਆਸਤਾਂ, ਜੰਮੂ, ਨਾਭਾ, ਖ਼ੈਰਪੁਰ, ਪਟਿਆਲਾ ਆਦਿ ਵਿਚ ਭੀ ਆਪਣਾ ਕਮਾਲ ਹੁਨਰ ਦਿਖਾ ਕੇ ਬੜੀ ਇੱਜ਼ਤ ਪ੍ਰਾਪਤ ਕੀਤੀ ਸੀ। ਇਨ੍ਹਾਂ ਨੂੰ ਸੱਤਰ ਸਾਲਾਂ ਤੋਂ ਰਾਗ ਵਿਦਿਆ ਦੇ ਗਾਉਣ ਵਜਾਉਣ ਤੇ ਸਿਖਾਉਣ ਦਾ ਤਜਰਬਾ ਸੀ। ਇਸ ਵਾਸਤੇ ਏਸ ਪੁਸਤਕ ਨੂੰ ਐਸੇ ਸੋਹਣੇ ਤੇ ਸੌਖੇ ਤਰੀਕੇ ਨਾਲ ਲਿਖਿਆ ਹੈ, ਜਿਸਨੂੰ ਲੜਕੇ, ਲੜਕੀਆਂ, ਵੱਡੇ, ਛੋਟੇ ਆਪਣੀ-ਆਪਣੀ ਸੁਰ ਦੇਖ ਕੇ ਵਜਾਉਣ ਤਾਂ ਬੜੇ ਚੰਗੇ ਤਰੀਕੇ ਨਾਲ ਸ਼ਬਦ ਪੜ੍ਹ ਸਕਣਗੇ। ਇਹ ਪੁਸਤਕ ਹਰ ਇਕ ਗੁਰਦੁਆਰੇ, ਕੰਨਿਆ ਪਾਠਸ਼ਾਲਾ ਅਤੇ ਸਕੂਲਾਂ ਵਿਚ ਪੜ੍ਹਾਉਣੀ ਚਾਹੀਦੀ ਹੈ।

ਇਸ ਪੁਸਤਕ ਵਿਚ ਆਸਾ ਦੀ ਵਾਰ ਨੂੰ ਅੱਠਾਂ ਰਾਗਾਂ ਵਿਚ ਹਾਰਮੋਨੀਅਮ ਵਾਜੇ ਨਾਲ ਗਾਉਣ ਦਾ ਢੰਗ ਸਿਖਾਇਆ ਗਿਆ

★★★★★★★★★★★★★★★★★★★★★★★★★★★★★★★★★★★★★★★★

ਹੈ। ਹਰ ਇਕ ਸਲੋਕ ਦੇ ਨਾਲ਼ ਅਜ ਕੱਲ ਦੀ ਚਾਲੂ ਧਾਰਨਾ ਦਿੱਤੀ ਹੈ। ਨਵੀਆਂ ਧਾਰਨਾਂ ਵਾਲੇ ੨੪ ਸ਼ਬਦ ਦਰਜ ਕੀਤੇ ਗਏ ਹਨ। ੧੦ ਸ਼ਬਦ ਵਿਆਹ ਕਾਰਜ ਦੇ ਵੇਲੇ ਦੇ ਹਨ। ੧੫ ਸ਼ਬਦ ਬੜੀਆਂ ਸੌਖੀਆਂ ਧਾਰਨਾਂ ਵਾਲੇ ਸ਼ਾਮਲ ਕੀਤੇ ਗਏ ਹਨ ਅਤੇ ਨਵੀਆਂ ਧਾਰਨਾਂ ਵਿਚ ੭੦ ਸ਼ਬਦ ਲਿਖੇ ਗਏ ਹਨ, ਜੋ ਅਜ ਕੱਲ ਆਮ ਪੜ੍ਹੇ ਸੁਣੇ ਜਾਂਦੇ ਹਨ।

ਨੋਟ-ਪ੍ਰੋਫੈਸਰ ਸੁੰਦਰ ਸਿੰਘ ਜੀ ਦੀਆਂ ਸਾਰੀਆਂ ਪੁਸਤਕਾਂ ਹਾਰਮੋਨੀਅਮ ਕੀਰਤਨ ਸਿਖਿਆ, ਗੁਟਕਾ ਗੁਰਕੀਰਤਨ ਸਿਖਿਆ, ਹਾਰਮੋਨੀਅਮ ਤਰਜ਼ ਕਵਾਲੀ ਉਰਦੂ ਤੇ ਗੁਰਸਿੱਖੀ ਆਦਿ ਸਭ ਪੁਸਤਕਾਂ ਦੇ ਹੱਕ ਅਸਾਂ ਨੇ ਕਾਨੂੰਨੀ ਤੌਰ ਤੇ ਸਦਾ ਲਈ ਖ਼ਰੀਦ ਲੀਤੇ ਹਨ। ਇਸ ਲਈ ਕੋਈ ਵੀ ਸਜਨ ਇਹਨਾਂ ਪੁਸਤਕਾਂ ਨੂੰ ਕਿਸੇ ਤਰ੍ਹਾਂ ਜਾਂ ਵੱਧ ਘਟਾ ਕੇ ਛਾਪਣ ਦਾ ਯਤਨ ਨਾ ਕਰੇ। ਜੇ ਛਾਪੇਗਾ ਤਾਂ ਸਾਡੇ ਹਰ ਖ਼ਰਚੇ ਦਾ ਜ਼ੁਮੇਂਵਾਰ ਹੋਵੇਗਾ।

*ਬਲਬੀਰ ਸਿੰਘ ਮਾਲਕ ਫ਼ਰਮ*



# ਹਾਰਮੋਨੀਅਮ ਵਾਜਾ ਵਜਾਉਣ ਦਾ ਕਾਇਦਾ

**ਵਖਿਆਨ ਸੱਤ ਸੁਰਾਂ** – ਸੁਰਾਂ ਸੱਤ ਹੁੰਦੀਆਂ ਹਨ, ਸੁਰਤੀਆਂ ਬਾਈ ਹੁੰਦੀਆਂ ਹਨ, ਮੂਰਛਨਾਂ ਇਕੀ ਅਤੇ ਗਰਾਮ ਤਿੰਨ ਹੁੰਦੇ ਹਨ, ਪਰ ਇਹਨ ਦਾ ਅਨਜਾਣ ਦੀ ਸਮਝ ਵਿਚ ਆਉਣਾ ਕਠਨ ਹੈ। ਇਸ ਲਈ ਸੱਤਾ ਸੁਰਾਂ ਦਾ ਹੀ ਨਾਮ ਲਿਖਦੇ ਹਾਂ। ਰਾਗ ਦੀ ਪੈਂਤੀ ਇਹ ਹੈ –

| ਖਿ ਸ ਨਾ | ਸੁਰ | ਰਿਖਬ | ਗੰਧਾਰ | ਮੱਧਮ | ਪੰਚਮ | ਧਾਵਤ | ਨਿਖਾਦ |
|---|---|---|---|---|---|---|---|
| ਸਖਮ ਨਾਮ | ਸਾ | ਰੇ | ਗਾ | ਮਾ | ਪਾ | ਧਾ | ਨੀ |

ਉਸਤਾਦਾਂ ਨੇ ਇਹਨਾਂ ਸੱਤਾਂ ਸੁਰਾਂ ਦੇ ਬਾਰਾਂ ਹਿੱਸੇ ਕੀਤੇ ਹਨ। ਕੁਲ ਰਾਗ ਇਨ੍ਹਾਂ ਹੀ ਬਾਰਾਂ ਸੁਰਾਂ ਜਾਂ ਅਵਾਜ਼ਾਂ ਪਰ ਖੜੇ ਹਨ। ਰਾਗ ਮੁਹਾਰਨੀ ਇਹ ਹੈ –

## ਨਕਸ਼ਾ ਬਾਰਾਂ ਸੁਰਾਂ

| ਸਾ | × ਰੇ | ਰ | + ਗਾ | ਗਾ | ਮਾ | ਮਾ | ਪਾ | × ਧਾ | ਧ | × ਨੀ | ਨੀ |
|---|---|---|---|---|---|---|---|---|---|---|---|
| ਕਾਇਮ | ਉਤ੍ਰੀ | ਚੜ੍ਹੀ | ਉਤ੍ਰੀ | ਚੜ੍ਹੀ | ਉਤ੍ਰੀ | ਚੜ੍ਹੀ | ਇਕ ਸਰ੍ਹਾ | ਉਤ੍ਰੀ | ਚੜ੍ਹੀ | ਉਤ੍ਰੀ | ਚੜ੍ਹੀ |
| ਇਕ ਸਰ੍ਹਾ | ਛੋਟਾ | ਵੱਡਾ | ਛੋਟਾ | ਵੱਡਾ | ਛੋਟਾ | ਵੱਡਾ | ਇਕ ਸਰ੍ਹਾ | ਛੋਟਾ | ਵੱਡਾ | ਛੋਟਾ | ਵੱਡਾ |
| ਕਾਇਮ | ਕੋਮਲ | ਤੀਬਰ | ਕੋਮਲ | ਤੀਬਰ | ਕੋਮਲ | ਤੀਬਰ | ਕਾਇਮ | ਕੋਮਲ | ਤੀਬਰ | ਕੋਮਲ | ਤੀਬਰ |

ਨਕਸ਼ਾ ਉਸ ਵਾਜੇ ਦਾ ਹੈ ਜੋ (ਸਾ) ਸੁਰ ਤੋਂ ਆਰੰਭ ਹੁੰਦਾ। ਲੜਕੇ ਵਾਸਤੇ ਬਾਰਾਂ ਬਰਸ ਤਕ ਵਰਤਣ 'ਚ ਆਉਂਦਾ ਹੈ, ਲੜਕੀ ਵਾਸਤੇ ਸਾਰੀ ਉਮਰ ਕਿਉਂਕਿ ਲੜਕੀਆਂ ਦੀ ਆਵਾਜ਼ ਸਦਾ ਇਕ ਰਸ ਰਹਿੰਦੀ ਹੈ।

+ ਰ + ਗਾ | ਮਾ + ਧਾ ਨੀ + | ਰ + ਗਾ | ਮਾ + ਧਾ ਨੀ | + ਰੇ ਗਾ | ਮਾ × ਧਾ + ਨੀ

ਸਾ | ਰੇ ਗਾ | ਮਾ | ਪਾ | ਧਾ | ਨੀ | ਸਾ | ਰੇ | ਗਾ | ਮਾ | ਪਾ | ਧਾ | ਸਾ | ਸਾ | ਰੇ | ਗਾ | ਮਾ | ਪਾ | ਧਾਨੀ | ਸਾ

ਇਹ ਨਕਸ਼ਾ ਉਸ ਵਾਜੇ ਦਾ ਹੈ ਜੋ ਪਾ ਸ਼ੁਰੂ ਤੋਂ ਆਰੰਭ ਹੁੰਦਾ ਹੈ। ਲੜਕੇ ਨੂੰ ਚੌਥਾ ਪਰਦਾ (ਸਾ) ਬਨਾਉਣਾ ਚਾਹੀਦਾ ਹੈ, ਇਹ ਸੁਰ ੨੦ ਬਰਸ ਦੇ ਮਗਰੋਂ ਸਾਰੀ ਉਮਰ ਕੰਮ ਆਵੇਗੀ। ਲੜਕੇ ਦੀ ਆਵਾਜ਼ ੧੫ ਸਾਲ ਦੇ ਮਗਰੋਂ ਘੰਡੀ ਵਿਚ ਆ ਕੇ ੨ ਸਾਲ ਖਰਾਬ ਰਹੇਗੀ ਫੇਰ ਠੀਕ ਹੋ ਜਾਂਦੀ ਹੈ।

+ਧਾ+ਨੀ | +ਰ×ਗਾ+ਮਾ | ×ਰੇ+ਨੀ | +ਧਾ+ਨੀ | +ਰ+ਗਾ ਮਾ | +ਧਾ ਨੀ | +ਰੇ ਗਾ ਮਾ

ਪਾ | ਧਾ | ਨੀ | ਸਾ | ਰੇ | ਗਾ | ਮਾ | ਪਾ | ਧਾ | ਨੀ | ਪਾ | ਧਾ | ਨੀ | ਸਾ | ਰੇ | ਗਾ | ਮਾ | ਪਾ | ਧਾ | ਨੀ | ਸਾ | ਰੇ | ਗਾ | ਮਾ



# ਹਾਰਮੋਨੀਅਮ ਵਾਜਾ ਸਿਖਣ ਦਾ ਕਾਇਦਾ

ਜਿਸ ਸੁਰ ਦੇ ਉਪਰ (੧) ਇਹ ਨਿਸ਼ਾਨ ਹੋਵੇ ਉਹ ਸੁਰ

੧

ਪਹਿਲੇ ਸਪਤਕ ਦੀ ਹੈ, ਜਿਸ ਤਰ੍ਹਾਂ, ਧਾ) ਜਿਸ ਸੁਰ ਤੇ ਕੋਈ ਨਿਸ਼ਾਨ ਨਾ ਹੋਵੇ ਉਹ ਸੁਰ ਵਿਚਲੇ ਸਪਤਕ ਦੀ ਹੁੰਦੀ ਹੈ ।

ਜਿਸ ਤਰ੍ਹਾਂ (ਪਾ) ਜਿਸ ਸੁਰ ਦੇ ਉਪਰ ਤਿੰਨ ਦਾ ਨਿਸ਼ਾਨ ਹੋਵੇ

੩

ਉਹ ਸੁਰ ਤੀਸਰੇ ਸਪਤਕ ਦੀ ਹੈ, ਜਿਸ ਤਰ੍ਹਾਂ (ਗਾ) ਜਿਸ ਸੁਰ ਦੇ ਉਪਰ (+) ਦਾ ਨਿਸ਼ਾਨ ਹੋਵੇ ਉਹ ਅੰਗ ਉਤਰੀ ਸਮਝ ਲਵੋ ।

+

ਜਿਸ ਤਰ੍ਹਾਂ (ਮਾ) । ਜਿਸ ਸੁਰ ਦੇ ਸੱਜੇ ਪਾਸੇ ਕੋਈ ਅੰਗ ਹੋਵੇ ਉਹ ਜਿਸ ਤਰ੍ਹਾਂ ੨, ੩, ੪ ਲਿਖਿਆ ਹੋਵੇ, ਉਹਦੇ ਉਤੇ ਉਸ ਅੰਗ ਨੂੰ ਦੇਖ ਕੇ ਉਨੀਆਂ ਹੀ ਠੋਕਰਾਂ ਲਗਾਵਨੀਆਂ, ਬੋਲ ਅੱਖਰ ਅੱਖਰ ਨਿਕਲ ਆਵੇਗਾ ।

ਨੋਟ-(੧)-ਉਤਰੀ ਸੁਰ ਕੋਮਲ ਸੁਰ ਨੂੰ ਕਹਿੰਦੇ ਹਨ । ਚੜ੍ਹੀ ਸੁਰ ਤੀਬਰ ਸੁਰ ਨੂੰ ਕਹਿੰਦੇ ਹਨ । ਉਤਰੀ ਸੁਰ ਅੱਧੀ ਆਵਾਜ਼ ਨੂੰ ਕਹਿੰਦੇ ਹਨ, ਸਾ ਰੇ ਤੱਕ ਦੇ ਹਿੱਸੇ ਆਵਾਜ਼ ਦੇ ਹੋਏ ਜਿਸ ਸੁਰ ਤੇ ਚਰੱਖੜੀ ਹੈ, ਉਹ ਸੁਰ ਅੱਧੀ ਆਵਾਜ਼ ਦੀ ਹੈ,

×

ਜੈਸੇ ਸਾ ਸ ਰੇ ਉਤ੍ਰ, ਯਾ ਸਾ ਸ ਰੇ ਚੜ੍ਹੀ ਅਤੇ ਅੱਧਾ ਕਦੀ ਨਹੀਂ ਹੁੰਦਾ ਪਾ ਸੁਰ ਭੀ ਅੱਧੀ ਨਹੀਂ ਹੁੰਦੀ, ਜੈਸੇ ਰੇ ਗਾ ਮਾ ਧਾ ਨੀ ਚਰੱਖੜੀ ਨਹੀਂ ਹੈ, ਇਹ ਚੜ੍ਹੇ ਸੁਰ ਹਨ । ਬਾਕੀ ਜਿਸ ਪਰ

\+ \+ \+ \+ \+

ਚਰੱਖੜੀ ਹੈ ਉਹ ਸੁਰ ਅੱਧੀ ਹੈ । ਜਿਸ ਤਰ੍ਹਾਂ ਰੇ ਗਾ ਮਾ ਧਾ ਨੀ

★★★★★★★★★★★★★★★★★★★★★★★★★★★★★★★★★★★★★★★★★★★★★★★★★★★★★

ਇਹਨਾਂ ੧੨ ਅਵਾਜ਼ਾਂ ਨੂੰ ਜ਼ਰੂਰ ਯਾਦ ਕਰਨਾ ਚਾਹੀਦਾ ਹੈ ਕਿਉਂਕਿ ਇਹਨਾਂ ਉਤਰ ਚੜੇ ਸੁਰਾਂ ਨਾਲ ਰਾਗ ਬਣਦਾ ਹੈ। ਜਿੰਨਾ ਚਿਰ ਉਤਰੇ ਚੜੇ ਸੁਰ ਆਪ ਨੂੰ ਯਾਦ ਨਾ ਹੋਣਗੇ, ਵਾਜਾ ਵਜਾਉਣਾ ਕਦੀ ਵੀ ਨਹੀਂ ਆਵੇਗਾ, ਜ਼ਰੂਰੀ ਯਾਦ ਰਖੋ। ਜਿਸ ਰਾਗ ਨੂੰ ਵਜਾਉਣਾ ਹੋਵੇ ਉਸ ਦੀ ਸੜਕ ਦੇਖੋ ਫਿਰ ਵਜਾਉ। ਐਸਾ ਨਾ ਹੋਵੇ ਕਿ ਟਿਕਟ ਤਾਂ ਆਪ ਲਾਹੌਰ ਦੀ ਲਵੋ ਤੇ ਗੱਡੀ ਬਟਾਲੇ ਵਾਲੀ ਬੈਠ ਜਾਵੋ। ਫਿਰ ਰੋਟੀਉਂ ਭੀ ਭੁਖੇ ਰਹੋ, ਬਟਾਲੇ ਵਿਚ ਤੁਹਾਡੀ ਜਾਣ ਪਛਾਣ ਨਹੀਂ।

ਇਹ ਹਿਸਾਬ ਬਿਲਕੁਲ ਠੀਕ ਹੈ, ਸੁਰ ਚਾਹੇ ਕਾਲੀ ਚਾਹੇ ਸਫੈਦ ਆਵੇ, ਛੋਟੀ ਆਵਾਜ਼ ਪਹਿਲੇ ਅਤੇ ਵੱਡੀ ਸੁਰ ਪਿਛੋਂ ਆਵੇਗੀ। ਜਿਸ ਤਰ੍ਹਾਂ ਲੜਕਾ ਪਹਿਲੇ ਪੰਜ ਬਰਸ ਦਾ ਹੁੰਦਾ ਹੈ; ਫੇਰ ਵੱਡਾ ਹੋ ਕੇ ਬਾਪ ਬਣ ਜਾਂਦਾ ਹੈ, ਇਸ ਤਰ੍ਹਾਂ ਪਹਿਲੇ ਛੋਟੀ ਸੁਰ ਫੇਰ ਵੱਡੀ। ਬਸ ਇਸ ਤਰ੍ਹਾਂ ਯਾਦ ਕਰੋਗੇ ਤਾਂ ਆਪ ਜੀ ਨੂੰ ਕਦੇ ਵੀ ਗ਼ਲਤੀ ਨਹੀਂ ਲਗੇਗੀ।

ਨੋਟ (੨)- ਅਸਾਂ ਇਸ ਵੇਲੇ ਜਿਹੜੀਆਂ ਵਾਜੇ ਦੀਆਂ ਦੋ ਸ਼ਕਲਾਂ ਦਿੱਤੀਆਂ ਹਨ, ਆਪ ਉਸਨੂੰ ਦੇਖ ਕੇ ਚੰਗੀ ਤਰ੍ਹਾਂ ਯਾਦ ਕਰੋ। ਲੜਕੀਆਂ ਨੂੰ ਹਰ ਵੇਲੇ ਅੱਠਵਾਂ ਪਰਦਾ ਸਫੈਦ ਸੁਰ (ਸਾ ਬਨਾਉਣਾ ਚਾਹੀਦਾ ਹੈ। ਸਾਰੀ ਉਮਰ ਏਹੋ ਹੀ ਠੀਕ ਰਹੇਗਾ ਅਤੇ ਆਵਾਜ਼ ਵਾਜੇ ਦੇ ਨਾਲ ਮਿਲੀ ਰਹੇ।

ਨੋਟ (੩)- ੧੫ ਸਾਲ ਦੇ ਮਗਰੋਂ ਲੜਕੇ ਦੀ ਆਵਾਜ਼ ਦੋ ਸਾਲ ਖ਼ਰਾਬ ਰਹਿੰਦੀ ਹੈ। ਜਿਸ ਵੇਲੇ ਮੁੱਛ ਫੁੱਟਣ ਦਾ ਵੇਲਾ ਆਉਂਦਾ ਹੈ, ਦੋ ਬਰਸ ਪਿਛੋਂ ਸਾਫ਼ ਹੋ ਜਾਂਦੀ ਹੈ। ਜਿਸ ਵੇਲੇ ਆਵਾਜ਼ ਸਾਫ਼ ਹੋ ਜਾਵੇ ਉਸ ਵੇਲੇ ਵਾਜੇ ਦੀ ਸ਼ਕਲ (ਜਿਹੜੀ) ਕਿ ਅਸਾਂ ਦੂਸਰੀ ਲਿਖੀ ਹੈ, ਦੇਖ ਕੇ ਚੌਥਾ ਪਰਦਾ ਸਫੈਦ ਸਾ) ਬਣਾ ਕੇ ਆਪਣੇ ਵਰਤਣ ਵਿਚ ਲਿਆਵੇ, ਤਾਂ ਠੀਕ ਰਹੇਗਾ।

ਨੋਟ (੪) ਕਈ ਸੱਜਣ ਇਹ ਕਹਿ ਦੇਂਦੇ ਹਨ ਕਿ ਕਾਲੇ ਪਰਦੇ ਸਾਰੇ ਉਤਰੇ ਹੁੰਦੇ ਹਨ। ਅਸੀਂ ਕਹਿੰਦੇ ਹਾਂ ਕਿ ਜਦ ਆਪ ਚੌਥਾ ਪਰਦਾ

★★★★★★★★★★★★★★★★★★★★★★★★★★★★★★★★★★★★★★

(ਸਾ) ਬਣਾਵੋਂਗੇ ਤਾਂ ਕਾਲੇ ਪਰਦੇ ਸਭ ਉਤਰੇ ਹੋ ਜਾਣਗੇ। ਜਦ ਅਠਵਾਂ ਪਰਦਾ (ਸਾ) ਬਣਾਵੋਂਗੇ ਤਾਂ ਜ਼ਰੂਰ ਫ਼ਰਕ ਪੈ ਜਾਵੇਗਾ।

## ਜ਼ਰੂਰੀ ਨੋਟ

ਜਿਸ ਵੇਲੇ ਇਹਨਾਂ ੧੨ ਅਵਾਜ਼ਾਂ ਦਾ ਆਪ ਨੂੰ ਪਤਾ ਲੱਗ ਜਾਵੇਗਾ ਫਿਰ ਹਰ ਇਕ ਸੁਰ ਨੂੰ ਸਾ ਬਣਾ ਕੇ ਵਜਾ ਸਕੋਗੇ।

× ×

ਯਾ ਮਾ ਨੂੰ ਸਾ ਬਣਾਉ ਗਾ ਨੂੰ ਸਾ ਬਣਾਉ, ਕਿਸੇ ਸੁਰ ਨੂੰ ਸਾ ਬਣਾ ਕੇ ਵਜਾਉਣਾ ਚਾਹੋ, ਵਜਾ ਸਕਦੇ ਹੋ। ਸੁਰ ਉੱਚਾ ਨੀਵਾਂ ਆਪਣੇ ਗਲੇ ਨਾਲ ਮੇਲਣ ਵਾਸਤੇ ਬਣਾ ਸਕਦੇ ਹੋ। ਹਰ ਵਿਸ਼ੇ ਤੇ ਸੁਰ ਜ਼ਰੂਰ ਬਦਲਣਾ ਪੈਂਦਾ ਹੈ ਜੈਸੇ ਜ਼ਿਲਾ ਪਹਾੜੀ, ਪੀਲੂ ਬਹੁਤ ਰਾਗ ਹਨ, ਜਿੰਨ੍ਹਾਂ ਦਾ ਸੁਰ ਉਚਾ ਨੀਵਾਂ ਕਰਨਾ ਪਵੇਗਾ।

# ਹੱਥ ਚਲਾਵਣ ਵਾਸਤੇ ਪਹਿਲੀ ਸਰਗਮ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | ੩ | ੩ | | | | | | | |
| ਸਾ | ਰੇ | ਗਾ | ਮਾ | ਪਾ | ਧਾ | ਨੀ | ਸਾ | ਸਾ | ਨੀ | ਧਾ | ਪਾ | ਮਾ | ਗਾ | ਰੇ | ਸਾ |
| ਅੰਗੂਠਾ | ਪਹਿਲੀ ਉਂਗਲ | ਦੂਜੀ | ਤੀਜੀ | ਅੰਗੂਠਾ | ਪਹਿਲੀ | ਦੂਜੀ | ਤੀਜੀ | ਤੀਜੀ | ਦੂਜੀ | ਪਹਿਲੀ | ਅੰਗੂਠਾ | ਤੀਜੀ | ਤੀਜੀ | ਪਹਿਲੀ | ਅੰਗੂਠਾ |

## ਦੂਜੀ ਸਰਗਮ

| | | | | | |
|---|---|---|---|---|---|
| ੧ | ੨+ | +੩ | +੪ | ੫ | ੬ |
| ਸਾ ਰੇ ਗਾ | ਰੇ ਮਾ ਮਾ | ਗਾ ਮਾ ਪਾ | ਮਾ ਪਾ ਧਾ | ਪਾ ਧਾ ਨੀ | ਧਾ ਨੀ |
| ੭ | ੮ | ੯ | ੧੦+ | ×੧੧ | ੧੨ |
| ਸਾ ਨੀ ਧਾ | ਨੀ ਧਾ ਪਾ | ਧਾ ਮਾ ਪਾ | ਪਾ ਮਾ ਗਾ | ਮਾ ਗਾ ਰੇ | ਗਾ ਰੇ ਸਾ |

## ਤੀਜੀ ਸਰਗਮ

| | | | | |
|---|---|---|---|---|
| ੧× | ੨× | ×੩ | ×੪ | ੫ |
| ਸਾ ਰੇ ਗਾ ਮਾ | ਰੇ ਗਾ ਮਾ ਪਾ | ਗਾ ਮਾ ਪਾ ਧਾ | ਮਾ ਪਾ ਧਾ ਨੀ | ਪਾ ਧਾ ਨੀ ਸਾ |
| ੫ | ੪× | ੩× | +੨ | ×੧ |
| ਸਾ ਨੀ ਧਾ ਪਾ | ਨੀ ਧਾ ਪਾ ਮਾ | ਧਾ ਪਾ ਮਾ ਗਾ | ਪਾ ਮਾ ਗਾ ਰੇ | ਮਾ ਗਾ ਰੇ ਸਾ |



## ਚੌਥੀ ਸਰਗਮ

| ੧ | ੨ | ੩ | ੪ |
|---|---|---|---|
| ਸਾ ਰੇ ਗਾ ਮਾ ਪਾ | ਰੇ ਗਾ ਮਾ ਪਾ ਧਾ | ਗਾ ਮਾ ਪਾ ਧਾ ਨੀ | ਮਾ ਪਾ ਧਾ ਨੀ ਸਾ |
| **੫** | **੬** | **੭** | **੮** |
| ਸਾ ਨੀ ਧਾ ਪਾ ਮਾ | ਨੀ ਧਾ ਪਾ ਮਾ ਗਾ | ਧਾ ਪਾ ਮਾ ਗਾ ਰੇ | ਪਾ ਮਾ ਗਾ ਰੇ ਸਾ |

ਸਵੇਰ ਪੰਜ ਵਜੇ ਤੋਂ ਲੈ ਕੇ ੧੧ ਵਜੇ ਤੱਕ, ੧੨ ਵਜੇ ਤੋਂ ਲੈ ਕੇ ੭ ਵਜੇ ਤੱਕ

| ਲਾਈਨਾ ਰਾਗ ਦੀਆਂ | ਖਰਜ | ਰਿਸ਼ਭ | ਗੰਧਾਰ | ਮਧਮ | ਪੰਚਮ | ਧੈਵਤ | ਨਿਸ਼ਾਦ |
|---|---|---|---|---|---|---|---|
| ਆਸਾ | ਸਾ | ਰੇ | ਗਾ | + ਮਾ | ਪਾ | ਧਾ | + ਨੀ ਨੀ |
| ਭੈਰਵੀ | ,, | + ਰੇ | + ਗਾ | + ਮਾ | ਪਾ | + ਧਾ | + ਨੀ |
| ਭੈਰੋਂ ਰਾਗ | ,, | + ਰੇ | ਗਾ | + ਮਾ | ਪਾ | × ਧਾ | ਨੀ |
| ਆਸਾਵਰੀ | ,, | ਰੇ | + ਗਾ | + ਮਾ | ਪਾ | + ਧਾ | + ਨੀ |
| ਬਿਲਾਵਲ | ,, | ਰੇ | ਗਾ | + ਮਾ | ਪਾ | ਧਾ | + ਨੀ ਨੀ |
| ਸਾਰੰਗ | ,, | ਰੇ | ਗਾ | + ਮਾ | ਪਾ | | + ਨੀ |
| ਵਡਹੰਸ | ,, | ਰੇ | ਗਾ | + ਮਾ | | ਧਾ | ਨੀ |
| ਪੀਲੋ | ,, | ਰੇ | + ਗਾ | + ਮਾ | ਪਾ | ਧਾ | + ਨੀ ਨੀ |
| ਸਿੰਧੜਾ | ,, | ਰੇ | × ਗਾ | + ਮਾ | ਪਾ | ਧਾ | + ਨੀ |
| ਕਲਯਾਣ | ,, | ਰੇ | ਗਾ | ਮਾ | ਪਾ | ਧਾ | ਨੀ |
| ਕਾਨੜਾ | ,, | × ਰੇ | + ਗਾ | + ਮਾ | ਪਾ | ਧਾ | + ਨੀ |

ਨੋਟ - ੨੩ ਰਾਗਾਂ ਦੇ ਉਤਰੇ ਚੜ ਸੁਰ ਤੋਂ ਉਹਨਾਂ ਦੀਆਂ ਛੜਕਾਂ

(+) ਇਹ ਨਿਸ਼ਾਨ ਉਤਰੀ ਸੁਰ ਦਾ ਹੈ।



| | | | | | | | |
|---|---|---|---|---|---|---|---|
| ਮਾਰੂ | ,, | ਰੇ | ਗਾ | + ਮਾ | ਪਾ | ਧਾ | + ਨੀ ਨੀ |
| ਦੇਸ | ,, | ਰੇ | ਗਾ | + ਮਾ | ਪਾ | ਧਾ | + ਨੀ ਨੀ |
| ਮਾਲਕੌਂਸ | ,, | + ਰੇ | + ਗਾ | + ਮਾ | | + ਧਾ | + ਨੀ |
| ਬਿਹਾਗ | ,, | ਰੇ | ਗਾ | × ਮਾ | ਪਾ | ਧਾ | + ਨੀ ਨੀ |
| ਸੋਹਨੀ | ,, | + ਰੇ | ਗਾ | + ਮਾ | | ਧਾ | ਨੀ |
| ਕਾਲੰਗੜਾ | ,, | + ਰੇ | ਗਾ | + ਮਾ | ਪਾ | ਧਾ | + ਨੀ |
| ਮਾਂਡ | ,, | ਰੇ | ਗਾ | + ਮਾ | ਪਾ | ਧਾ | + ਨੀ ਨੀ |
| ਬਸੰਤ | ,, | + ਰੇ | ਗਾ | + ਮਾ | ਪਾ | ਧਾ | + ਨੀ |
| ਪਹਾੜੀ | ,, | | | + | ਪਾ | ਧਾ | ਨੀ |
| | | ਰੇ | ਗਾ | ਮਾ | | | + |
| ਜਿਲਾ | | × | × | ਪਾ | ਧਾ | | ਨੀ |
| | | ਰੇ | ਗਾ | ਮਾ | | | |
| ਕੋਰੀਆ | ,, | ਰੇ | ਗਾ | × ਮਾ | ਪਾ | ਧਾ | ਨੀ |

ਕਲਿਆਣ ਤੋਂ ਮਾਂਡ ਤਕ ਰਾਤ ਦੇ ਦੋ ਵਜੇ ਤਕ, ਬਸੰਤ ਰਾਗ ਬਸੰਤ ਰਿਤੂ ਵਿਚ ਬਾਕੀ ਹਰ ਵਕਤ ।



# ਆਸਾ ਜੀ ਦੀ ਵਾਰ-ਕੀਰਤਨ ਸਿਖਿਆ

ਇਹ ਪੁਸਤਕ ਜਿਸ ਦਾ ਨਾਮ ਕੀਰਤਨ ਸਿਖਿਆ ਰਖਿਆ ਗਿਆ ਹੈ ਅਤੇ ਵਿਆਹ ਸ਼ਾਦੀ, ਗ਼ਮੀ ਦੇ ਵੇਲਿਆਂ ਦੀ ਵੰਡ ਵੀ ਸ਼ਬਦਾਂ ਲਈ ਬਣਾਈ ਗਈ ਹੈ। ੨੪ ਸ਼ਬਦ ਖ਼ੁਸ਼ੀ ਦੇ ਅਤੇ ੨੪ ਸ਼ਬਦ ਵੈਰਾਗ ਦੇ ਰਖੇ ਗਏ ਹਨ। ਪੜ੍ਹਨ ਵਾਲਿਆਂ ਨੂੰ ਇਸ ਗੱਲ ਦਾ ਖਿਆਲ ਜ਼ਰੂਰੀ ਰਖਣਾ ਚਾਹੀਦਾ ਹੈ। ਇਸ ਪੁਸਤਕ ਵਿਚ ਜੋ ਸ਼ਬਦ ਵਾਜੇ ਵਿਚ ਵਜਾਉਣ ਵਾਸਤੇ ਸਰਗਮ ਨਾਲ ਲਿਖੇ ਜਾਣਗੇ ਅਤੇ ਉਸੇ ਤਰਜ਼ ਦੇ ਉਪਰ ਵੈਰਾਗ ਦੇ ਸ਼ਬਦ ਦਾ ਨੋਟ ਹੋਵੇਗਾ। ਜੈਸੇ:-

'ਠਾਕੁਰ ਤੁਮ੍ ਸ਼ਰਨਾਈ ਆਇਆ' ਇਹ ਸ਼ਬਦ ਵਾਜੇ ਵਿਚ ਵਜਾ ਕੇ ਸਰਗਮ ਨਾਲ ਇਸੇ ਧਾਰਨਾ ਦੇ ਉਪਰ - ਵੈਰਾਗ ਦਾ ਸ਼ਬਦ 'ਜਗਤ ਮੈ ਝੂਠ ਦੇਖੀ ਪ੍ਰੀਤਿ' ਪੜ੍ਹ ਲੈਣ।

ਨੋਟ ਨੰ: ੨ - ਇਹ ਜ਼ਰੂਰੀ ਯਾਦ ਰਹੇ ਕਿ ਰਾਗੀ ਸਿੰਘ ਜਾਂ ਕੀਰਤਨ ਕਰਨ ਵਾਲੇ ਸੱਜਣ ਇਸ ਗੱਲ ਦਾ ਧਿਆਨ ਰੱਖਣ ਕਿ ਜਿਥੇ ਕੀਰਤਨ ਕਰਨ ਵਾਲੇ ਜਾਣ, ਪਹਿਲੇ ਪੁੱਛ ਲੈਣ ਕਿ ਏਥੇ ਖ਼ੁਸ਼ੀ ਦੇ ਸ਼ਬਦ ਪੜ੍ਹਨੇ ਹਨ ਜਾਂ ਵੈਰਾਗ ਦੇ। ਬਾਕੀ ਕਿਤੇ ਮਕਾਨ ਦਾ ਪ੍ਰਵੇਸ਼ ਹੁੰਦਾ ਹੈ, ਕਿਧਰੇ ਲੜਕੇ ਦੇ ਜਨਮ ਦਾ ਸਮਾਗਮ ਹੁੰਦਾ ਹੈ, ਕਿਤੇ ਅੰਮ੍ਰਿਤ ਛਕਾਉਣ ਦੇ ਦੀਵਾਨ ਸੱਜਦੇ ਹਨ, ਇਸ ਵਾਸਤੇ ਜੈਸਾ ਦੀਵਾਨ ਹੋਵੇ, ਉਸੇ ਵੇਲੇ ਦਾ ਸ਼ਬਦ ਪੜ੍ਹੋ। ਇਸ ਪੁਸਤਕ ਵਿਚ ਅਸਾਂ ਸਾਰਿਆਂ ਵੇਲਿਆਂ ਦੇ ਸ਼ਬਦ ਦਰਜ ਕਰ ਦਿੱਤੇ ਹਨ, ਖ਼ਾਸ ਕਰ ਅਨੰਦ ਕਾਰਜ ਦੇ ਸ਼ਬਦਾਂ ਦੀ ਵੰਡ ਬਹੁਤ ਧਿਆਨ ਨਾਲ ਦਰਜ ਕੀਤੀ ਗਈ ਹੈ। ਸਭ ਗੱਲਾਂ ਦਾ ਧਿਆਨ ਰੱਖ ਕੇ ਕੀਰਤਨ ਕਰੋ।



# ਕੀਰਤਨ ਸਿਖਿਆ ਪੁਸਤਕ

## ਰਾਗ ਆਸਾ

**ਸੁਰ ਖਾਸ** ×

ਸਾ ਰੇ ਗਾ ਮਾ ਪਾ ਧਾ ਨੀ

## ਅਲਾਪ ਸਰਗਮ ਜੋੜ ੧

÷ ×

ਸਾ ਰੇ ਮਾ-ਪਾ ਧਾ-ਪਾ ਮਾ ਗਾ ਰੇ ਗਾ ਰੇ ਸਾ

ਸਾ ਸਾ ਗਾ ਰੇ ਸਾ

**ਜੋੜ ੨**

× ੩

ਸਾ ਰੇ ਮਾ ਪਾ ਧਾ ਸਾ-ਨੀ ਧਾ ਨੀ ਧਾ ਧਾ ਪਾ-

× ×

ਮਾ ਪਾ- ਧਾ ਧਾ ਮਾ-ਗਾ ਰੇ ਗਾ ਰੇ ਸਾ-

ਸਾ ਸਾ ਗਾ ਰੇ ਸਾ

**ਜੋੜ ੩** × ੩ / ੩ ੩ ੩ ੩ ੩ ੩

ਸਾ ਰੇ ਮਾ ਪਾ ਧਾ ਸਾ-ਰੇ ਸਾ ਗਾ ਰੇ ਸਾ

੩ ×

ਨੀ ਧਾ ਸਾ-ਨੀ ਧਾ ਨੀ ਧਾ ਪਾ-ਮਾ ਪਾ

× ×

ਮਾ ਪਾ- ਧਾ ਪਾ ਮਾ-ਗਾ ਰੇ ਗਾ ਰੇ ਸਾ

ਸਾ ਸਾ ਗਾ ਰੇ ਸਾ-

ਇਸ ਜੋੜ ਨੂੰ ਪਹਿਲੇ ਅਲਾਪ ਕੇ ਫਿਰ ਏਸੇ ਪਰ ਸਲੋਕ ਪੜ੍ਹੋ।

**ਲੈਹਰ**- ਤਾਲ ੩ ਤਿੰਨ ਮਾਤਰ ੧੬ ਗਤ ਨਾਮ ਧਿਨਾ ।

ਸਤਰ ਤਾਰ ੨÷ ੫ ੦



```
             -     -              ੩
ਦੇਨ ਕੀ   ਸਾ ਰੇ ਮਾ   ਪ - - ਪਾ     ਸਾ - ਨੀ
          ਏਕ         ਦੋ           ਤੀਨ
        ੧+
        ਧਾ ਪਾ ਮਾ ਪਾ
          ਚਾਰ
ਸਤਾਰ ਤਾਰ ੨                    ੨+    ੦
ਦੇ ਕੇ ਕੀ ਸ-ਨੀ ਧਾ ਪਾ ਮਾ ਪਾ  ਧਾ ਪਾ ਧਾ ਪਾ
          ਏਕ         ਦੋ          ਤੀਨ
        ੧+
        ਮਾ ਗਾ ਰੇ ਸਾ
          ਚਾਰ
```

ਅੱਗੇ ਆਸਾ ਦੀ ਵਾਰ ਅੱਠ ਰਾਗਾਂ ਵਿਚ ਲਿਖਦੇ ਹਾਂ ਅਤੇ ਤਰੀਕੇ ਨਾਲ ੨੫ ਸ਼ਬਦ ਖ਼ੁਸ਼ੀ ਦੇ ਸਾਰੇ ਦੇ ਸਾਰੇ ਅਤੇ ੨੫ ਸ਼ਬਦ ਵੈਰਾਗ ਦੇ ਅੱਧੀ ਤੁਕ ਲਿਖਕੇ ਦਰਜ ਕਰਾਂਗੇ ।

## ਰਾਗ ਆਸਾ (ਨੰ:੧)

ਤਾਲ ਚੈਂਚਲ ਮਾਤ੍ਰਾਂ ੧੪ ਰਫਤਾਰ ਵਿਚਲੇ ਮੇਲ ਦੀ ਤਾਰ ਪਰ ਹੈ ।

```
                      +
ਸੁਰ ਖਾਸ ਸਾ ਰੇ ਗਾ ਮਾ ਪਾ ਧਾ ਨੀ
```

ਧਾਰਨ-ਸ਼ੁਗੜ ਬੰਨਾ ਗਲ ਲਾ ਲਿਆ ਆਸਾਂ ਮੇਰੀਆਂ ਰੱਬ ਨੇ ਪੁਜਾਈਆਂ। ਵੇਲਾ ੪ ਵਜੇ ਤੋਂ ਸਵੇਰੇ ੭ ਵਜੇ ਦਿਨ ਚੜ੍ਹਨ ਤਕ।



# ਕਾਨੜਾ ਮਹਲਾ ੫

ਕੁਚਿਲ ਕਠੋਰ ਕਪਟ ਕਾਮੀ ॥ ਜਿਉ ਜਾਨਹਿ ਤਿਉ ਤਾਰਿ ਸੁਆਮੀ ॥੧॥ ਰਹਾਉ ॥ ਤੂ ਸਮਰਥ ਸਰਨਿ ਜੋਗ ਤੂ ਰਾਖਹਿ ਅਪਨੀ ਕਲਿ ਧਾਰਿ ॥੧॥ ਜਾਪ ਤਾਪ ਨੇਮ ਸੁਚਿ ਸੰਜਮ ਨਾਹੀ ਇਨ ਬਿਧੇ ਛੁਟਕਾਰ ॥ ਗਰਤ ਘੋਰ ਅੰਧ ਤੇ ਕਾਢਹੁ ਪ੍ਰਭ ਨਾਨਕ ਨਦਰਿ ਨਿਹਾਰਿ ॥੨॥੮॥੧੯॥

(੧੩੦੧/੧੩)

## ਅਸਥਾਈ

| | | | | |
|---|---|---|---|---|
| | + | | ੩ | ੩ ੩ |
| ਰੇ | ਮਾ ੨ | ਪਾ ਧਾ ੨ | ਸਾ ੨ | ਰੇ ਸਾ ਨੀ ਧਾ |
| | ਜਿਉ ਜਾਨਹਿ | ਤਿਉ | ਤਾਰਿ | ਸੁਆਮੀ |

## ਦੋਬਾਰਾ

| | | | |
|---|---|---|---|
| + | | ੩ | ੩ ੩ |
| ਧਾ ਮਾ ੨ | ਪਾ ਧਾ ੨ | ਸਾ ੨ | ਰੇ ਸਾ ਨੀ ਧਾ |
| ਜਿਉ ਜਾਨਹਿ | ਤਿਉ | ਤਾਰਿ | ਸੁਆਮੀ |

## ਅੰਤਰਾ ਨੰ: ੧

| | | | |
|---|---|---|---|
| ਧਾ ੪ | ਧਾ ਨੀ ਧਾ | ਪਾ ਧਾ ਪਾ | ਮਾ ਗਾ ਰੇ ਸਾ |
| ਕੁਚਿਲ | ਕਠੋਰ | ਕਪਟ | ਕਾਮੀ |

ਜਿਉ ਜਾਨਹਿ ਤੋਂ ਸ਼ੁਰੂ ਕਰੋ ।



## ਅੰਤਰਾ ਨੰ: ੨

| ਪਾ ਧਾ | ਸਾ ੨ (੩) | ਰੇ ੨ (੩) | ਸਾ ਨੀ ਧਾ (੩) |
|---|---|---|---|
| ਤੂੰ ਸਮ | ਰਥ | ਸਰਨਿ | ਜੋਗ |

ਤੂੰ ਰਾਖਹਿ ਅਪਨੀ ਕਲਿ ਧਾਰਿ ਸੁਆਮੀ ਦੋਬਾਰਾ ਧਾ ਵਾਲੀ ਧਾਰਨਾ ਪਰ ਵਜਾਕੇ 'ਕੁਚਿਲ ਕਠੋਰ ਕਪਟ ਕਾਮੀ' ਦੀ ਤੁਕ ਨਾਲ ਮਿਲਾ ਕੇ ਅਸਥਾਈ ਨਾਲ ਮਿਲਾ ਦਿਓ ।

ਇਸੇ ਧਾਰਨਾ ਪਰ ਵੈਰਾਗ ਦਾ ਸ਼ਬਦ ਨਾ ਜਾਨਉ ਕਿਆ ਕਰਸੀ ਥੀਓ ॥ ਅਸਥਾਈ 'ਥਰਹਰ ਕੰਪੈ ਬਾਲਾ ਜੀਉ' ਅੰਤਰਾ ਪਹਿਲਾ ਅਸਥਾਈ ਦੇ ਸਾਥ ਮਿਲਾ ਦੇਣਾ ।

## ਆਸਾ ਮਹਲਾ ੪ ਛੰਤ ਘਰੁ ੪ ॥

*ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥*
*ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ ॥*
*ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ ॥*
*ਜਨੁ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ ॥੧॥*

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ ਆਸਾ ਮਹਲਾ ੧ ॥ ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ

## ਟੁੰਡੇ ਅਸ ਰਾਜੈ ਕੀ ਧੁਨੀ ॥ ਸਲੋਕੁ ਮ: ੧ ॥

*ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥*
*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥੧॥*
*ਮਹਲਾ ੨ ॥ ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥੨॥*
*ਮ: ੧॥ ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ ॥*
*ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ ॥*

★★★★★★★★★★★★★★★★★★★★★★★★★★★★★★★★★★★★★★★★★★★★

ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ ॥
ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ ॥੩॥
ਪਉੜੀ॥ ਆਪੀਨ੍ੈ ਆਪੁ ਸਾਜਿਓ ਆਪੀਨ੍ੈ ਰਚਿਓ ਨਾਉ ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥
ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥
ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ॥
ਕਰਿ ਆਸਣੁ ਡਿਠੋ ਚਾਉ ॥੧॥

## ਰਾਗ ਆਸਾ ॥ ਛਕਾ

(ਰਾਗੀਆਂ ਦੀ ਧਾਰਨਾ) ਹਰਿ ਅੰਮ੍ਰਿਤ ਭਿੰਨੇ ਲੋਇਣਾ

## ਅਸਥਾਈ

| + | | |
|---|---|---|
| ਧਾ ੨ ਪਾ ਧਾ ਪਾ ਮਾ / ਹਰਿ ਅਮ੍ਰਿਤ | ਗਾ ਰੇ / ਭਿੰਨੇ | ਗਾ ਰੇ ਸਾ / ਲੋਇਣਾ |
| × | × | × |
| ਮਾ ੪ / ਮਨੁ ਪ੍ਰੇਮਿ | ਮਾ ੪ / ਰਤੰਨਾ | ਮਾ ੨ ਪਾ ਧਾ / ਰਾਮ ਰਾਜੇ |

ਮਨਿ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ ॥ ਇਹ ਪਹਿਲੀ ਤੁਕ ਤੇ ਵਜਾਉਣਾ ਪਰ ਰਾਮ ਰਾਜੇ ਨਹੀਂ ਕਹਿਣਾ। ਚਾਰੇ ਤੁਕਾਂ ਇਸੇ ਤੇ ਵਜਾਉਣੀਆਂ ਹਨ। ਆਖ਼ਰੀ ਅੱਧੀ ਤੁਕ ਥੋੜ੍ਹੀ ਜਿਹੀ ਬਦਲਣੀ ਹੈ।

| ੩ ੩ | | |
|---|---|---|
| ਸਾ ੪ ਸਾ / ਸਭੁ ਜਨਮੁ ਧਨੁ | ਨੀ ਧਾ / ਧੰਨਾ | ਧਾ ੨ ਪਾ ਧਾ / ਜੀ ਮੈਂ ਵਾਰੀ |
| | + | |
| ਪਾ ਸਾ ਗਾ ੨ / ਰਾਮ ਰਾਜੇ | ਰੇ ੨ ਸਾ ਗਾ ਰੇ ਸਾ ੨ / ਜੀ ਮੈਂ ਵਾਰੀ ਰਾਮ ਰਾਜੇ | |

★★★★★★★★★★★★★★★★★★★★★★★★★★★★★★★★★★★★★

ਛੱਕਾ ਮੁਕਾ ਕੇ ਫੇਰ ਅੱਗੇ ਸਲੋਕ ਪੜ੍ਹੋ। ਫਿਰ ਇਹ ਸਰਗਮ ਸਾਰੀ ਵਾਜੇ ਵਿਚ ਵਜਾਉ।

੪ + +

ਸਾ ਨੀ ਧਾ ਪਾ ਮਾ ਪਾ ਧਾ ਪਾ ਮਾ ਗਾ ਰੇ ਗਾ ਰੇ ਸਾ

ਫਿਰ ਸਲੋਕ ਇਸ ਤਰ੍ਹਾਂ ਪੜ੍ਹੋ।

ਅਗੇ ਜੋੜੀ ਵਿਚ ਤਾਘੇ ਘੇ ਘੇ ਤਿਟ ਸਾਰੇ ਸਲੋਕਾਂ ਨਾਲ ਏਹੋ ਛੇੜ ਜਾਵੇਗੀ, ਫਿਰ ਵਾਜੇ ਵਿਚ ਸਲੋਕ ਇਸ ਤਰ੍ਹਾਂ ਆਰੰਭ ਕਰੋ।

| ਸਾ ਰੇ ਮਾ+ | ਪਾ | ਦਾ | ਪਾ |
|---|---|---|---|
| ੧ਓ ਕਾਰ | ਸਤਿਨਾਮੁ | ਕਰਤਾ ਪੁਰਖੁ | ਨਿਰਭਉ |

| ਮਾ + | ਗਾ | ਰੇ |
|---|---|---|
| ਨਿਰਵੈਰੁ | ਅਕਾਲ ਮੂਰਤਿ | ਅਜੂਨੀ ਸੈਭੰ |

| ੨ ਰੇ | ਸਾ ਰੇ ਗਾ ਰੇ ਸਾ | ਸਾ ਰੇ ਮਾ |
|---|---|---|
| ਗੁਰ ਪ੍ | ਸਾਦਿ ਜੀ | ਆਸਾ ਦੀ |

| ਪਾ ੨ ਧਾ | ਧਾ ਪਾ | × ਮਾ |
|---|---|---|
| ਵਾਰ ਸਲੋਕਾਂ | ਨਾਲ ਸਲੋਕ | ਭੀ ਮਹਲੇ ਪਹਿਲੇ ਕੇ |

| ਗਾ ਰੇ | + ਮਾ | ਗਾ ਰੇ |
|---|---|---|
| ਲਿਖੇ ਟੁੰਡੇ | ਅਸਰਾਜੈ | ਕੀ ਧੁਨੀ |

| ਸਾ ਰੇ ਗਾ ਰੇ ਸਾ | + ਸਾ ਰੇ ਮਾ ਪਾ ਧਾ |
|---|---|
| ਸਲੋਕ ਮਹਲਾ ੧ ਜੀ | ਬਲਿਹਾਰੀ ਗੁਰ ਆਪਣੇ |

੩

| ਸਾ ੩ | ਨੀ | ਧਾ |
|---|---|---|
| ਦਿਉਹਾੜੀ ਸਦ ਵਾਰ | ਜਿਨਿ ਮਾਣਸ ਤੇ | ਦੇਵਤੇ ਕੀਏ |



| | | |
|---|---|---|
| × | | |
| ਪਾ ਮਾ ਗਾ ਰੇ ਸਾ | ਸਾ ਰੇ ਗਾ ਰੇ ਸਾ | |
| ਕਰਤ ਨ ਲਾਗੀ | ਵਾਰ ਜੀ | |

| | | |
|---|---|---|
| + | × | ੩ |
| ਸਾ ਰੇ ਮਾ ਪਾ | ਮਾ ਪਾ ਧਾ | ਸਾ |
| ਜੇ ਸਉ ਚੰਦਾ | ਉਗਵਹਿ | ਸੂਰਜ ਚੜਹਿ |

| | | |
|---|---|---|
| | ੩ | ੩ ੩ ੩ |
| ਨੀ | ਰੇ | ਗਾ ਰੇ ਸਾ |
| ਹਜਾਰ | ਏਤੇ ਚਾਨਣ | ਹੋਦਿਆਂ |

| | |
|---|---|
| ੩ ੩ | |
| ਸਾ ਨੀ ਧਾ ਨੀ ਸਾ | ਨੀ |
| ਗੁਰ ਬਿਨੁ ਘੋਰ ਅੰਧਾਰ | ਨਾਨਕ ਗੁਰੂ ਨ |

| | | |
|---|---|---|
| | | ੩ |
| ਧਾ | ਨੀ | ਸਾ |
| ਚੇਤਨੀ | ਮਨਿ ਆਪਣੈ | ਸੁਚੇਤ |

| | | |
|---|---|---|
| | | + |
| ਨੀ | ਧਾ | ਪਾ ਮਾ ਗਾ ਰੇ |
| ਛੁਟੇ ਤਿਲ | ਬੂਆੜ ਜਿਉ | ਸੁੰਞੇ ਅੰਦਰਿ |

| | | |
|---|---|---|
| | × | |
| ਸਾ ਰੇ ਗਾ ਰੇ ਸਾ | ਸਾ ਰੇ ਮਾ | ਪਾ |
| ਖੇਤ ਜੀ | ਖੇਤੈ ਅੰਦਰਿ | ਛੁਟਿਆ |

| | | |
|---|---|---|
| + | | + |
| ਮਾ ਗਾ ਰੇ | ਸਾ ਰੇ ਗਾ ਰੇ ਸਾ | ਸਾ ਰੇ ਮਾ |
| ਕਹੁ ਨਾਨਕ | ਸਉ ਨਾਹ | ਫਲੀਅਹਿ |

| | | | |
|---|---|---|---|
| ਪਾ | ਧਾ | ਪਾ ਮਾ | ਸਾ ਰੇ ਗਾ ਰੇ ਸਾ |
| ਫੁਲੀਅਹਿ | ਬਪੁੜੇ | ਭੀ ਤਨ ਵਿਚਿ | ਸੁਆਹ ਜੀ |



## ਅਸਥਾਈ

## ਪਉੜੀ ॥

+

ਮਾ: ੪

ਆਪੀਨੈ ਆਪੁ

+

ਮਾ: ੨

ਸਾਜਿਓ

×

ਮਾ ਪਾ ਧਾ ਪਾ ਮਾ

ਆਪੀਨੈ ਵਾਹ

\+ ×

ਸਾ ਰੇ ਗਾ ਰੇ ਸਾ

ਲੇਵਾ ਰਚਿਓ ਨਾਉ

ਤਿੰਨ ਤੁਕਾਂ ਇਸ ਤਰ੍ਹਾਂ ਪੜ੍ਹਨੀਆਂ.....

## ਅੰਤਰਾ

ਗਾ ਰੇ ਗਾ ਰੇ ਸਾ ੨

ਤੂੰ ਜਾਣੋਈ ਸਭਸੈ

ਮਾ ਪਾ ਸਾ ਪਾ ਮਾ

ਦੇ ਲੈਸਹਿ ਵਾਹ

ਗਾ ਰੇ

ਲੇਵਾ

ਗਾ ਰੇ ਸਾ

ਜਿੰਦੂ ਕਵਾਉ

ਆਖਰੀ ਤੁਕ ਬਦਲ ਜਾਣੀ ਹੈ।

੩

ਸਾ ੪

ਕਰਿ ਆਸਣੁ ਵਾਹ

+

ਨੀ ਧਾ ਪਾ ਪਾ ਮਾ ਗਾ

ਲੇਵਾ ਡਿਠੋ ਚਾਉ

+

ਮਾ ਗਾ ਰੇ ਸਾ

ਹਉ ਵਾਰਿਆ ਵਾਹ

ਨੋਟ- ਤਿੰਨੇ ਸਲੋਕ, ਛਕਾ, ਸਲੋਕ ਪਉੜੀ ਏਸੇ ਧਾਰਨਾ ਤੇ ਪੜ੍ਹਨੇ।

**ਰਾਗ ਆਸਾ** ਤਾਲ ਚੈਂਚਲ ਮਾਤਰਾ ੧੪ ਰਫਤਾਰ ਵਿਚਲੇ ਮੇਲ ਦੀਆਂ ਦਾ ਘਰ ਅਉਰ ਨ ਦੇਖਾ ਪਰ ਹੈ।



\+ +
**ਸੁਰ ਖਾਸ** ਸਾ ਰੇ ਗਾ ਮਾ ਪਾ ਧਾ ਨੀ

## ਰਾਗੁ ਸੋਰਠਿ ਕਬੀਰ ਜੀ

ਦੁਇ ਦੁਇ ਲੋਚਨ ਪੇਖਾ ॥ ਹਉ ਹਰਿ ਬਿਨੁ ਅਉਰੁ ਨ ਦੇਖਾ ॥ ਨੈਨ ਰਹੇ ਰੰਗੁ ਲਾਈ ॥ ਅਬ ਬੇ ਗਲ ਕਹਨੁ ਨ ਜਾਈ ॥੧॥ ਹਮਰਾ ਭਰਮੁ ਗਇਆ ਭਉ ਭਾਗਾ ॥ ਜਬ ਰਾਮ ਨਾਮ ਚਿਤੁ ਲਾਗਾ ॥੧॥ ਰਹਾਉ ॥ ਬਾਜੀਗਰ ਡੰਕ ਬਜਾਈ ॥ ਸਭ ਖਲਕ ਤਮਾਸੇ ਆਈ ॥ ਬਾਜੀਗਰ ਸ੍ਵਾਂਗੁ ਸਕੇਲਾ ॥ ਅਪਨੇ ਰੰਗ ਰਵੈ ਅਕੇਲਾ ॥੨॥ ਕਥਨੀ ਕਹਿ ਭਰਮੁ ਨ ਜਾਈ ॥ ਸਭ ਕਥਿ ਕਥਿ ਰਹੀ ਲੁਕਾਈ ॥ ਜਾ ਕਉ ਗੁਰਮੁਖਿ ਆਪਿ ਬੁਝਾਈ ॥ ਤਾ ਕੇ ਹਿਰਦੈ ਰਹਿਆ ਸਮਾਈ ॥੩॥ ਗੁਰ ਕਿੰਚਤ ਕਿਰਪਾ ਕੀਨੀ ॥ ਸਭੁ ਤਨੁ ਮਨੁ ਦੇਹ ਹਰਿ ਲੀਨੀ ॥ ਕਹਿ ਕਬੀਰ ਰੰਗਿ ਰਾਤਾ ॥ ਮਿਲਿਓ ਜਗਜੀਵਨ ਦਾਤਾ ॥੪॥੪॥

(੬੫੫/੨)

**ਅਸਥਾਈ**

| | | |
|---|---|---|
| + ਮਾ ਗਾ ਰੇ ਸਾ ੨ / ਹਉ ਹਰਿ ਬਿਨੁ | . + ਰੇ ਮਾ ਪਾ ਧਾ / ਅਉਰ ਨ | ੩ ੩ ਸਾ ਰੇ / ਦੇ |
| ੩ ਸਾ ਨੀ ਧਾ / ਖਾ | ਧਾ ੩ / ਦੁਇ ਦੁਇ | ਧਾ ਨੀ ਧਾ / ਲੋਚਨ |
| ਪਾ ਧਾ ਪਾ / ਪੇਖਾ | + ਮਾ ਗਾ ਰੇ ਸਾ / ਜੀ | |

ਹਉ ਹਰਿ ਬਿਨੁ ਅਉਰ ਨ ਦੇਖਾ ਹਉ ਹਰਿ ਬਿਨੁ



## ਅੰਤਰਾ

| | | |
|---|---|---|
| ੩ | ੩ ੩ | |
| ਪਾ ਧਾ ਸਾ ੨ | ਰੇ ਸਾ ਨੀ ਧਾ | ਧਾ |
| ਨੈਨ ਰਹੇ ਰੰਗੁ | ਲਾਈ | ਅਬ |
| + | | |
| ਧਾ ਪਾ ਮਾ | ਪਾ ਧਾ | ਸਾ ਰੇ ਸਾ ਨੀ ਧਾ |
| ਬੇਗਲ | ਕਹਨੁ ਨ | ਜਾਈ |

'ਦੁਇ ਦੁਇ ਲੋਚਨ ਪੇਖਾ' ਵਜਾ ਕੇ ਅਸਥਾਈ ਵਾਲੀ ਤੁਕ ਨਾਲ ਮਿਲਾ ਦਿਉ । ਅੱਗੋਂ ਸਾਰੀਆਂ ਤੁਕਾਂ ਅੰਤਰਾ ਪਰ ਪੜ੍ਹੋ । ਪਹਿਲੀ ਧਾਰਨਾ ਨਾਲੋਂ ਇਸ ਧਾਰਨਾ ਵਿਚ ਫ਼ਰਕ ਹੈ । ਇਸ ਧਾਰਨਾ ਪਰ ਛਕਾ ਭੀ ਪੜ੍ਹ ਸਕਦੇ ਹੋ ।

ਹਰਿ ਪ੍ਰੇਮ ਬਾਣੀ ਮਨੁ ਮਾਰਿਆ ਇਸ ਧਾਰਨਾ ਪਰ ਵੈਰਾਗ ਦਾ ਸ਼ਬਦ ਵੀ ਪੜ੍ਹੋ ।

ਅਸਥਾਈ ਸ਼ੁਰੂ ਏਥੋਂ ਕਰੋ । ਭਏ ਕੇਸ ਦੁਧ ਵਾਨੀ ਅੰਤਰਾ ਨੰਬਰ ੧ ਨੈਨਹੁ ਨੀਰੁ ਬਹੈ ਤਨੁ ਖੀਨਾ ।

ਅੰਤਰਾ ਨੰਬਰ ੨ ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥ ਅਸਥਾਈ ਪਰ ਵਜਾ ਕੇ ਮਿਲਾ ਦਿਉ ।

ਛਕਾ–ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ ॥ ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ ॥ ਜੀਵਨ ਮੁਕਤਿ ਸੋ ਆਖੀਐ ਮਰਿ ਜੀਵੈ ਮਰੀਆ ॥ ਜਨ ਨਾਨਕ ਸਤਿਗੁਰੁ ਮੇਲਿ ਹਰਿ ਜਗੁ ਦੁਤਰੁ ਤਰੀਆ ॥੨॥

## ਸਲੋਕੁ ਮ: ੧ ॥

ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥
ਸਚੇ ਤੇਰੇ ਲੋਅ ਸਚੇ ਆਕਾਰ ॥
ਸਚੇ ਤੇਰੇ ਕਰਣੇ ਸਰਬ ਬੀਚਾਰ ॥
ਸਚਾ ਤੇਰਾ ਅਮਰੁ ਸਚਾ ਦੀਬਾਣੁ ॥

★★★★★★★★★★★★★★★★★★★★★★★★★★★★★★★★★★★★★★★★★★★★★★★★★★★

ਸਚਾ ਤੇਰਾ ਹੁਕਮੁ ਸਚਾ ਫੁਰਮਾਣੁ ॥
ਸਚਾ ਤੇਰਾ ਕਰਮੁ ਸਚਾ ਨੀਸਾਣੁ ॥
ਸਚੇ ਤੁਧੁ ਆਖਹਿ ਲਖ ਕਰੋੜਿ ॥
ਸਚੈ ਸਭਿ ਤਾਣਿ ਸਚੈ ਸਭਿ ਜੋਰਿ ॥
ਸਚੀ ਤੇਰੀ ਸਿਫਤਿ ਸਚੀ ਸਾਲਾਹ ॥
ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ ॥
ਨਾਨਕ ਸਚੁ ਧਿਆਇਨਿ ਸਚੁ ॥
ਜੋ ਮਰਿ ਜੰਮੇ ਸੁ ਕਚੁ ਨਿਕਚੁ ॥੧॥
ਮਃ ੧ ॥ ਵਡੀ ਵਡਿਆਈ ਜਾ ਵਡਾ ਨਾਉ ॥
ਵਡੀ ਵਡਿਆਈ ਜਾ ਸਚੁ ਨਿਆਉ ॥
ਵਡੀ ਵਡਿਆਈ ਜਾ ਨਿਹਚਲ ਥਾਉ ॥
ਵਡੀ ਵਡਿਆਈ ਜਾਣੈ ਆਲਾਉ ॥
ਵਡੀ ਵਡਿਆਈ ਬੁਝੈ ਸਭਿ ਭਾਉ ॥
ਵਡੀ ਵਡਿਆਈ ਜਾ ਪੁਛਿ ਨ ਦਾਤਿ ॥
ਵਡੀ ਵਡਿਆਈ ਜਾ ਆਪੇ ਆਪਿ ॥
ਨਾਨਕ ਕਾਰ ਨ ਕਥਨੀ ਜਾਇ ॥
ਕੀਤਾ ਕਰਣਾ ਸਰਬ ਰਜਾਇ ॥੨॥

## ਮਹਲਾ ੨ ॥

ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥
ਇਕਨ੍ਹਾ ਹੁਕਮਿ ਸਮਾਇ ਲਏ ਇਕਨ੍ਹਾ ਹੁਕਮੇ ਕਰੇ ਵਿਣਾਸੁ ॥
ਇਕਨ੍ਹਾ ਭਾਣੈ ਕਢਿ ਲਏ ਇਕਨ੍ਹਾ ਮਾਇਆ ਵਿਚਿ ਨਿਵਾਸੁ ॥
ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ ॥
ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ ॥੩॥
ਪਉੜੀ ॥ ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ ॥
ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ॥
ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ ॥
ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ ॥

ਲਿਖਿ ਨਾਵੈ ਧਰਮੁ ਬਹਾਲਿਆ ॥ ੨ ॥

ਛਕਾ, ਸਲੋਕ, ਪਉੜੀ ਤਿੰਨੇ ਆਸਾ ਰਾਗ ਵਿਚ ਪਹਿਲੇ ਸਲੋਕ ਦੀ ਧਾਰਨਾ ਪਰ ਗਾਉ ।

ਦੂਸਰਾ ਸਲੋਕ ਵੀ ਪਹਿਲੇ ਸਲੋਕ ਪਰ ਪੜ੍ਹੋ ਆਸਾ ਰਾਗ ਵਿਚ।

## ਰਾਗ ਆਸਾ

ਤਾਲ ਚੈਂਚਲ ਮਾਤਰਾ ੧੪ ਰਫਤਾਰ ਵਿਚਲੇ ਮੇਲ ਦੀ ਆ ਦਾ ਘਰ ਨਿਕਟੀ ਹੋਇ ਦਿਖਾਵੈ ਪਰ ਹੈ ।

+

**ਸੁਰ ਖਾਸ** ਸਾ ਰੇ ਗਾ ਮਾ ਪਾ ਧਾ ਨੀ

## ਅਸਥਾਈ

ਮਾਏ ਨੀ ਮੈਂ ਜੋਗੀ ਦੇ ਨੈਣਾਂ ਨੇ ਫਟੀਆਂ । ਨਾ ਲਾ ਮਲਮਾਂ ਨਾ ਲਾ ਪਟੀਆਂ ।

## ਅੰਤਰਾ

ਲਟ ਪਟ ਚੀਰਾ ਰਾਂਝਨ ਦੇ ਸਿਰ ਹੀਰ ਗੁੰਦੀਆਂ ਪਟੀਆਂ ।

## ਆਸਾ ਮਹਲਾ ੫

ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥ ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥ ੧॥ ਸੇਵਕ ਕਉ ਨਿਕਟੀ ਹੋਇ ਦਿਖਾਵੈ ॥ ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ ॥ ੧ ॥ ਰਹਾਉ ॥ ਤਿਸੁ ਸੇਵਕ ਕੈ ਹਉ ਬਲਿਹਾਰੀ ਜੋ ਅਪਨੇ ਪ੍ਰਭ ਭਾਵੈ ॥ ਤਿਸ ਕੀ ਸੋਇ ਸੁਣੀ ਮਨੁ ਹਰਿਆ ਤਿਸੁ ਨਾਨਕ ਪਰਸਣਿ ਆਵੈ ॥ ੨ ॥ ੭ ॥ ੧੨੯ ॥



## ਅਸਥਾਈ

| | | | |
|---|---|---|---|
| | | | + |
| ਸਾ ਰੇ ਸਾ | ਪਾ ਧਾ | ਪਾ ਧਾ ਧਾ | ਮਾ ਗਾ |
| ਸੇਵਕ | ਕਉ | ਨਿਕਟੀ ਹੋਇ | ਹੋਇ |

| | | |
|---|---|---|
| | + | + |
| ਸਾ ਰੇ ਗਾ ਰੇ | ਮਾ ੩ ਗਾ ਰੇ | ਸਾ ਰੇ ਸਾ |
| ਦਿਖਾਵੈ | ਨਿਕਟੀ ਹੋਇ | ਦਿਖਾਵੈ |

## ਅੰਤਰਾ

| | | | |
|---|---|---|---|
| | ੩ | | ੩ |
| ਪਾ ੨ | ਧਾ ਸਾ ੨ | ਰੇ ੨ | ਸਾ ਨੀ ਧਾ |
| ਅਪੁਨੇ | ਸੇਵਕ ਕੀ | ਆਪੇ | ਰਾਖੈ |

| | | |
|---|---|---|
| ੩ ੩ | ੩ | |
| ਸਾ - ਰੇ | ਸਾ ਨੀ ਧਾ | ਪਾ ਧਾ ਪਾ |
| ਆਪੇ | ਨਾਮੁ | ਜਪਾਵੈ |

## ਦੋਬਾਰਾ

| | |
|---|---|
| + | |
| ਮਾ ੩ | ਪਾ ਧਾ |
| ਸੇਵਕ | ਕਉ ਨਿਕਟੀ ਹੋਇ ਦਿਖਾਵੈ |

ਅੱਗੇ ਸਾਰੀਆਂ ਤੁਕਾਂ ਅੰਤਰਾ ਅਸਥਾਈ ਦੇ ਨਾਲ ਮਿਲਕੇ ਪੜ੍ਹੋ।
ਇਸ ਧਾਰਨਾ ਪਰ ਛਕਾ ਤੀਜਾ ਪੜ੍ਹ ਸਕਦੇ ਹਾਂ ।

ਨੋਟ- ਹੇ ਜੀ ਪਿਆਰੇ ਵਾਰੀ ਦੇ ਅੱਖਰ ਸ਼ਬਦ ਵਿਚ ਪਾਸੋਂ ਭੀ ਲਗਾਉਣੇ ਪੈਂਦੇ ਹਨ ਤਾਲ ਪੂਰੇ ਕਰਨ ਵਾਸਤੇ ਜਿਸ ਤਰ੍ਹਾਂ ਹੇ ਜੀ

★★★★★★★★★★★★★★★★★★★★★★★★★★★★★★★★★★★★★★★★★★★★★★★

ਹਮ ਮੂਰਖ ਮੁਗਧ ਸਰਣਾਗਤੀ। ਵੈਰਾਗ ਦਾ ਸ਼ਬਦ 'ਸਭ ਕਿਛੁ ਜੀਵਤ ਕੋ ਬਿਵਹਾਰ।'

## ਛਕਾ

ਹਮ ਮੂਰਖ ਮੁਗਧ ਸਰਣਾਗਤੀ ਮਿਲੁ ਗੋਵਿੰਦ ਰੰਗਾ ਰਾਮ ਰਾਜੇ॥ ਗੁਰਿ ਪੂਰੈ ਹਰਿ ਪਾਇਆ ਹਰਿ ਭਗਤਿ ਇਕ ਮੰਗਾ ॥ ਮੇਰਾ ਮਨੁ ਤਨੁ ਸਬਦਿ ਵਿਗਾਸਿਆ ਜਪਿ ਅਨਤ ਤਰੰਗਾ ॥ ਮਿਲਿ ਸੰਤ ਜਨਾ ਹਰਿ ਪਾਇਆ ਨਾਨਕ ਸਤਸੰਗਾ ॥੨॥

## ਸਲੋਕ ਮ: ੧ ॥

ਵਿਸਮਾਦੁ ਨਾਦ ਵਿਸਮਾਦੁ ਵੇਦ ॥ ਵਿਸਮਾਦੁ ਜੀਅ ਵਿਸਮਾਦੁ ਭੇਦ ॥ ਵਿਸਮਾਦੁ ਰੂਪ ਵਿਸਮਾਦੁ ਰੰਗ ॥ ਵਿਸਮਾਦੁ ਨਾਗੇ ਫਿਰਹਿ ਜੰਤ ॥ ਵਿਸਮਾਦੁ ਪਉਣੁ ਵਿਸਮਾਦੁ ਪਾਣੀ ॥ ਵਿਸਮਾਦੁ ਅਗਨੀ ਖੇਡਹਿ ਵਿਡਾਣੀ ॥ ਵਿਸਮਾਦੁ ਧਰਤੀ ਵਿਸਮਾਦੁ ਖਾਣੀ ॥ ਵਿਸਮਾਦੁ ਸਾਦਿ ਲਗਹਿ ਪਰਾਣੀ ॥ ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ ॥ ਵਿਸਮਾਦੁ ਭੁਖ ਵਿਸਮਾਦੁ ਭੋਗੁ ॥ ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ ॥ ਵਿਸਮਾਦੁ ਉਝੜ ਵਿਸਮਾਦੁ ਰਾਹ ॥ ਵਿਸਮਾਦੁ ਨੇੜੈ ਵਿਸਮਾਦੁ ਦੂਰਿ ॥ ਵਿਸਮਾਦੁ ਦੇਖੈ ਹਾਜਰਾ ਹਜੂਰਿ ॥ ਵੇਖਿ ਵਿਡਾਣੁ ਰਹਿਆ ਵਿਸਮਾਦੁ ॥ ਨਾਨਕ ਬੁਝਣੁ ਪੂਰੈ ਭਾਗਿ ॥੧॥

ਮ: ੧ ॥ ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ ॥ ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ॥ ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ ॥ ਕੁਦਰਤਿ ਖਾਣਾ ਪੀਣਾ ਪੈਨ੍ਣੁ ਕੁਦਰਤਿ ਸਰਬ ਪਿਆਰੁ ॥ ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ ॥ ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ ਅਭਿਮਾਨੁ॥ ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ ॥ ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ ॥ ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ ॥੨॥ ਪਉੜੀ॥ ਆਪੀਨ੍ਹੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ

ਸਿਧਾਇਆ ॥ ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥ ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ ॥ ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ ॥ ਮਨਿ ਅੰਧੈ ਜਨਮੁ ਗਵਾਇਆ ॥੩॥

ਛਕਾ ਸਲੋਕ ਪਉੜੀ ਏਹ ਤਿੰਨੇ ਆਸਾ ਰਾਗ ਪਿਛਲੇ ਛਕਾ ਸਲੋਕ ਪਉੜੀ ਵਾਂਗੂੰ ਵਿਚ ਗਾਉਣੇ ਵਜਾਉਣੇ ਹਨ ।

## ਜਨਮ ਸਮੇਂ ਦਾ ਸ਼ਬਦ

ਰਾਗਨੀ ਭੈਰਵੀ ਤਾਲ ਤਿੰਨ ਛਟ ਮਾਤਰ ੮ ਰਫਤਾਰ ਵਿਚਲੇ ਮੇਲ ਦੀ ਆ ਦਾ ਘਰ ਹੈ । ਪੂਤੁ ਭਗਤ ਗੋਬਿੰਦ ਪਰ ਹੈ ।

## ਸੁਰ ਖਾਸ

\+ + + + + +

ਸਾ ਰੇ ਰੇ ਗਾ ਮਾ ਮਾ ਧਾ ਨੀ

ਧਾਰਨਾ-ਬਸ ਮੈਂ ਹੋਤੇ ਆਏ ਭਗਵਾਨ ਭਗਤ ਕੇ ।

ਨੋਟ- ਧਾਰਨਾਂ ਬਹੁਤ ਮੁਸ਼ਕਲ ਨਹੀਂ ਰਖੀਆਂ ਤਾਂ ਜੋ ਵਜਾਉਣ ਲਗਿਆਂ ਮੁਸ਼ਕਲ ਨਾ ਪਵੇ ।

## ਆਸਾ ਮਹਲਾ ੫

ਸਤਿਗੁਰ ਸਾਚੈ ਦੀਆ ਭੇਜਿ ॥ ਚਿਰੁ ਜੀਵਨੁ ਉਪਜਿਆ ਸੰਜੋਗਿ॥ ਉਦਰੈ ਮਾਹਿ ਆਇ ਕੀਆ ਨਿਵਾਸੁ ॥ ਮਾਤਾ ਕੈ ਮਨਿ ਬਹੁਤੁ ਬਿਗਾਸੁ ॥ ੧ ॥ ਜੰਮਿਆ ਪੂਤੁ ਭਗਤੁ ਗੋਵਿੰਦ ਕਾ ॥ ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥ ਰਹਾਉ ॥ ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ ॥ ਮਿਟਿਆ ਸੋਗੁ ਮਹਾ ਅਨੰਦੁ ਥੀਆ॥ ਗੁਰਬਾਣੀ ਸਖੀ ਅਨੰਦੁ ਗਾਵੈ ॥ ਸਾਚੇ ਸਾਹਿਬ ਕੈ ਮਨਿ ਭਾਵੈ ॥੨॥ ਵਧੀ ਵੇਲਿ ਬਹੁ ਪੀੜੀ ਚਾਲੀ ॥ ਧਰਮ ਕਲਾ ਹਰਿ ਬੰਧਿ ਬਹਾਲੀ॥ ਮਨ ਚਿੰਦਿਆ ਸਤਿਗੁਰੂ ਦਿਵਾਇਆ ॥ ਭਏ ਅਚਿੰਤ ਏਕ ਲਿਵ ਲਾਇਆ ॥੩॥ ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣ ॥ ਬੁਲਾਇਆ ਬੋਲੈ ਗੁਰ

★★★★★★★★★★★★★★★★★★★★★★★★★★★★★★★★★★★★★★★★★

ਕੈ ਭਾਣਿ ॥ ਗੁਝੀ ਛੰਨੀ ਨਾਹੀ ਬਾਤ ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ ॥੪॥੭॥੧੦੧॥

**ਅਸਥਾਈ**

| | | + | + |
|---|---|---|---|
| ਪਾ ੨ | ਪਾ ੩ | ਪਾ ਧਾ | ਮਾ ਪਾ |
| ਪੂਤੁ | ਭਗਤੁ | ਗੋ | ਵਿੰਦ |

| + + + | + | + + |
|---|---|---|
| ਮਾ ਪਾ ਧਾ ਪਾ ਮਾ | ਮਾ ੨ | ਗਾ ਮਾ |
| ਕਾ | ਜੰਮਿਆ | ਪੂਤੁ |

| + | + + ੧ | |
|---|---|---|
| ਗਾ | ਰੇ ਸਾ ਨੀ | ਸਾ |
| ਤ | ਭਗਤੁ | ਗੋ |

**ਅੰਤਰਾ**

| × × | | ੩ | ੩ |
|---|---|---|---|
| ਗਾ ਮਾ | ਧਾ ਨੀ | ਸਾ ੨ | ਸਾ ੨ |
| ਸਤਿਗੁਰ | ਸਾਚੈ | ਦੀਆ | ਭੇਜਿ |

| × | × ੩ | ੩ | ੩ ੩ |
|---|---|---|---|
| ਨੀ | ਨੀ ਸਾ | ਸਾ | ਨੀ ਸਾ ਰੇ |
| ਚਿਰੁ | ਜੀਵਨੁ | ਉਪ | ਜਿਆ |

| ੩ | + × |
|---|---|
| ਸਾ | ਨੀ ਧਾ ਪਾ |
| ਸੰ | ਜੋਗਿ |

ਅਗੇ ਦੋ ਦੋ ਤੁਕਾਂ ਪੜ੍ਹਦੇ ਜਾਓ ਚਾਹੇ ਇਕ ਪੜ੍ਹੋ । ਛਕਾ ਭੀ ਹਰ ਇਕ ਇਸੇ ਧਾਰਨਾ ਪਰ ਪੜ੍ਹ ਸਕਦੇ ਹੋ, ਦੂਜਾ ਸ਼ਬਦ ਭੀ ਖ਼ੁਸ਼ੀ ਦਾ ਪੜ੍ਹੋ । ਤੂ ਠਾਕੁਰੁ ਤੁਮ ਪਹਿ ਅਰਦਾਸਿ ॥

ਵੈਰਾਗ ਦਾ ਸ਼ਬਦ ॥ ਰਾਮ ਸਿਮਰੁ ਪਛਤਾਹਿਗਾ ਮਨ ॥

ਛਕਾ–ਦੀਨ ਦਇਆਲ ਸੁਣਿ ਬੇਨਤੀ ਹਰਿ ਪ੍ਰਭ ਹਰਿ ਰਾਇਆ ਰਾਮ ਰਾਜੇ॥ ਹਉ ਮਾਗਉ ਸਰਣਿ ਹਰਿ ਨਾਮ ਕੀ ਹਰਿ ਹਰਿ ਮੁਖਿ

ਪਾਇਆ ॥ ਭਗਤਿ ਵਛਲੁ ਹਰਿ ਬਿਰਦੁ ਹੈ ਹਰਿ ਲਾਜ ਰਖਾਇਆ ॥ ਜਨੁ ਨਾਨਕੁ ਸਰਣਾਗਤੀ ਹਰਿ ਨਾਮਿ ਤਰਾਇਆ ॥੪॥੧॥੮॥

ਸਲੋਕ ਮ: ੧ ॥ ਭੈ ਵਿਚਿ ਪਵਣੁ ਵਹੈ ਸਦਵਾਉ ॥ ਭੈ ਵਿਚਿ ਚਲਹਿ ਲਖ ਦਰੀਆਉ ॥ ਭੈ ਵਿਚਿ ਅਗਨਿ ਕਢੈ ਵੇਗਾਰਿ ॥ ਭੈ ਵਿਚਿ ਧਰਤੀ ਦਬੀ ਭਾਰਿ ॥ ਭੈ ਵਿਚਿ ਇੰਦੁ ਫਿਰੈ ਸਿਰ ਭਾਰਿ ॥ ਭੈ ਵਿਚਿ ਰਾਜਾ ਧਰਮ ਦੁਆਰੁ ॥ ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥ ਕੋਹ ਕਰੋੜੀ ਚਲਤ ਨ ਅੰਤੁ ॥ ਭੈ ਵਿਚਿ ਸਿਧ ਬੁਧ ਸੁਰ ਨਾਥ ॥ ਭੈ ਵਿਚਿ ਆਡਾਣੇ ਆਕਾਸ ॥ ਭੈ ਵਿਚਿ ਜੋਧ ਮਹਾਬਲ ਸੂਰ ॥ ਭੈ ਵਿਚਿ ਆਵਹਿ ਜਾਵਹਿ ਪੂਰ ॥ ਸਗਲਿਆ ਭਉ ਲਿਖਿਆ ਸਿਰਿ ਲੇਖੁ ॥ ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥ ੧॥ ਮ:੧॥ ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ ॥ ਕੇਤੀਆ ਕੰਨ੍ ਕਹਾਣੀਆ ਕੇਤੇ ਬੇਦ ਬੀਚਾਰ ॥ ਕੇਤੇ ਨਚਹਿ ਮੰਗਤੇ ਗਿੜਿ ਮੁੜਿ ਪੂਰਹਿ ਤਾਲ ॥ ਬਾਜਾਰੀ ਬਾਜਾਰ ਮਹਿ ਆਇ ਕਢਹਿ ਬਾਜਾਰ ॥ ਗਾਵਹਿ ਰਾਜੇ ਰਾਣੀਆ ਬੋਲਹਿ ਆਲ ਪਤਾਲ ॥ ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰ ॥ ਜਿਤੁ ਤਨਿ ਪਾਈਅਹਿ ਨਾਨਕਾ ਸੇ ਤਨ ਹੋਵਹਿ ਛਾਰ ॥ ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ ॥ ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ ॥੨ ॥ ਪਉੜੀ ॥ ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ ॥ ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ ॥ ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ ॥ ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ਹੀ ਵਿਚਹੁ ਆਪੁ ਗਵਾਇਆ ॥ ਜਿਨਿ ਸਚੋ ਸਚੁ ਬੁਝਾਇਆ ॥ ੪॥

## ਰਾਗ ਬਿਹਾਗੜਾ

ਤਾਲ ਢਈਆ ਮਾਤਰ ੭ ਰਫਤਾਰ ਧੀਮੀ ਆ ਦਾ ਘਰ ਰਾਮ ਰਾਜੇ ਪਰ ਹੈ ।



# ਸੁਰ ਖਾਸ

ਸਾ ਰੇ ਗਾ ਮਾ ਪਾ ਧਾ ਨੀ

## ਅਸਥਾਈ

| | | |
|---|---|---|
| + + | | ੩ |
| ਮਾ ਗਾ ਮਾ ਪਾ | ਨੀ ੨ | ਸਾ ਨੀ ਧਾ ਪਾ |
| ਦੀਨ ਦਇਆਲ | ਸੁਣਿ | ਬੇਨਤੀ |
| | + | + |
| ਪ | ਗਾ ਮਾ | ਪਾ ਧਾ ਮਾ |
| ਹਰਿ | ਪ੍ਰਭ | ਰਾਇਆ |
| + | | |
| ਗਾ ਮਾ ਗਾ ਰੇ ਸਾ | ਦੀਨ ਦਇਆਲ | |
| ਰਾਮ ਰਾਜੇ | | |

## ਅੰਤਰਾ

| | | | | |
|---|---|---|---|---|
| ਨੀ | ਨੀ ੨ | ਨੀ ੨ | ਨੀ ੨ | ਸਾ ਨੀ ਧਾ ਪਾ |
| ਹਉ | ਮਾਗਉ | ਸਰਣਿ | ਹਰਿ | ਨਾਮ ਕੀ |

| | | |
|---|---|---|
| | + | |
| ਪਾ | ਗਾ ਮਾ | ਪਾ ਧਾ ਪਾ |
| ਹਰਿ | ਹਰਿ ਮੁਖਿ | ਪਾਇਆ |
| ਗਾ ਮਾ ਗਾ ਰੇ ਸਾ | | |
| ਰਾਮ ਰਾਜੇ | | |

ਬਾਕੀ ਦੋਵੇਂ ਤੁਕਾਂ ਅੰਤਰਾ ਪਰ ਵਜਾਓ

| | |
|---|---|
| + | |
| ਸਾ ਗਾ ਮਾ ਪਾ | ਨੀ |
| ਭੈ ਵਿਚਿ ਪਵਣੁ ਵਹੈ ਸਦ ਵਾਉ | ਭੈ ਵਿਚਿ ਚਲਹਿ |

★★★★★★★★★★★★★★★★★★★★★★★★★★★★★★★★★★★★★★★

ੜ ੜ

ਨੀ ਸਾ | ਸਾ ਨੀ ਧਾ ਪਾ

ਲਖ ਦਰੀਆਉ ਭੈ ਵਿਚ ਅਗਨਿ ਕਢੈ ਵੇਗਾਰਿ

× × ×

ਪਾ ਮਾ ਗਾ | ਗਾ ਮਾ ਗਾ ਰੇ | ਗਾ ਮਾ ਪਾ

ਭੈ ਵਿਚਿ ਧਰਤੀ ਦਬੀ ਭਾਰਿ ਭੈ ਵਿਚਿ ਇੰਦੁ

× ੜ

ਪਾ | ਗਾ ਮਾ ਪਾ ਨੀ ਸਾ

ਫਿਰੈ ਸਿਰ ਭਾਰਿ ॥ ਭੈ ਵਿਚਿ ਰਾਜਾ ਧਰਮ ਦੁਆਰੁ ॥

ੜ ੜ

ਨੀ | ਸਾ ਨੀ ਧਾ ਪਾ | ਸਾ ਨੀ ਧਾ ਪਾ

ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ਕੋਹ ਕਰੜੀ ਚਲਤ

ਪਾ | ਪਾ

ਨ ਅੰਤ ਭੈ ਵਿਚਿ ਸਿਧ ਬੁਧ ਸੁਰ ਨਾਥ

\+ +

ਪਾ ਮਾ ਗਾ | ਮਾ ਗਾ ਰੇ ਸਾ

ਭੈ ਵਿਚਿ ਆਡਾਣੇ ਆਕਾਸ

×

ਮਾ ਗਾ ਮਾ ਪਾ | ਨੀ

ਭੈ ਵਿਚਿ ਜੋਧ ਮਹਾਬਲ ਸੂਰ ॥ ਭੈ ਵਿਚਿ ਆਵਹਿ ਜਾਵਹਿ ਪੂਰ ॥

ੜ

ਸਾ

ਸਗਲਿਆ ਭਉ ਲਿਖਿਆ ਸਿਰਿ ਲੇਖੁ ॥

ੜ

ਸਾ ਨੀ ਧਾ ਪਾ

ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥



+ +
ਪਾ ਮਾ ਗਾ ਮਾ ਗਾ ਰੇ ਸਾ
ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ ॥

+
ਸਾ ਗਾ ਮਾ ਪਾ
ਕੇਤੀਆ ਕੰਨ ਕਹਾਣੀਆ

ਪਾ
ਕੇਤੇ ਬੇਦ ਬੀਚਾਰ ॥

੩
ਨੀ ਸਾ
ਕੇਤੇ ਨਚਹਿ ਮੰਗਤੇ

੩
ਨੀ ਸਾ
ਗਿੜਿ ਮੁੜਿ ਪੂਰਹਿ ਤਾਲ ॥

੩
ਮਾ ਨੀ ਧਾ ਪਾ
ਬਾਜਾਰੀ ਬਾਜਾਰ ਮਹਿ ਆਇ ਕਢਹਿ ਬਾਜਾਰ ॥

+ +
ਪਾ ਮਾ ਗਾ ਮਾ ਗਾ ਰੇ ਸਾ
ਗਾਵਹਿ ਰਾਜੇ ਰਾਣੀਆ ਬੋਲਹਿ ਆਲ ਪਤਾਲ ॥

+
ਸਾ ਗਾ ਮਾ ਪਾ
ਲਖ ਟਕਿਆ ਕੇ ਮੁੰਦੜੇ

੩
ਪਾ ਨੀ ਸਾ
ਲਖ ਟਕਿਆ ਕੇ ਹਾਰ ॥

੩
ਸਾ ਨੀ ਧਾ ਪਾ
ਜਿਤੁ ਤਨਿ ਪਾਈਅਹਿ

+
ਪਾ ਮਾ ਗਾ
ਨਾਨਕਾ ਸੇ ਤਨ

+
ਮਾ ਗਾ ਰੇ ਸਾ
ਹੋਵਹਿ ਛਾਰ ॥

+
ਸਾ ਗਾ ਮਾ
ਗਿਆਨੁ ਗਲੀਈ

ਪਾ ਪਾ ਨੀ
ਢੂਢੀਐ

੩
ਸਾ
ਕਥਨਾ ਕਰੜਾ ਸਾਰੁ ॥

੩
ਸਾ ਨੀ ਧਾ ਪਾ
ਕਰਮਿ ਮਿਲੈ ਤਾ ਪਾਈਐ

+
ਪਾ ਮਾ ਗਾ ਮਾ ਗਾ ਮਾ ਰੇ ਸਾ
ਹੋਰ ਹਿਕਮਤਿ ਹੁਕਮੁ ਖੁਆਰੁ ॥



# ਅਸਥਾਈ

ਪਉੜੀ ਛੇੜ ਜੋ ਪਹਿਲੇ ਵਜਾਂਦੇ ਸਾਓ ਵਜਾਓ ੩

# ਪਉੜੀ

| | | |
|---|---|---|
| ਨੀ ੩ ਨੀ | ਨੀ ਨੀ ੪ | ਨੀ ਸਾ ਨੀ |
| ਨਦਰਿ ਕਰਹਿ | ਜੇ ਆਪਣੀ | ਤਾ ਨਦਰੀ |

| | + | + |
|---|---|---|
| ਧਾ ਪਾ | ਪਾ ਮਾ ਗਾ | ਪਾ ਮਾ ਗਾ ਸਾ |
| ਵਾਹ | ਵਾਹ ਵਾਹ ਸਤਿ | ਗੁਰੁ ਪਾਇਆ ॥ |

ਤਿੰਨੇ ਤੁਕਾਂ ਅਸਥਾਈ ਪਰ ਪੜ੍ਹੋ

# ਅੰਤਰਾ

| + | + | ੩ |
|---|---|---|
| ਪਾ ਮਾ ਗਾ | ਪਾ ਮਾ ਗਾ ਸਾ | ਨੀ ਸਾ ਨੀ ਧਾ ਪਾ |
| ਸਤਿਗੁਰਿ ਮਿਲਿਐ | ਸਚੁ ਪਾਇਆ | ਜਿਨ੍ਹੀ ਵਿਚਹੁ ਵਾਹੁ |

| × | × |
|---|---|
| ਪਾ ਮਾ ਗਾ | ਪਾ ਮਾ ਗਾ ਸਾ |
| ਵਾਹ ਵਾਹ ਆਪੁ | ਗਵਾਇਆ ॥ |

ਜਿਨ੍ਹਿ ਸਚੋ ਵਾਹੁ ਵਾਹੁ ਸਚੁ ਬੁਝਾਇਆ ॥
ਜਿਨ੍ਹੀ ਵਿਚਹੁ ਆਪੁ ਗਵਾਇਆ ॥ ਪਰ ਵਜਾ ਕੇ ਮੁਕਾ ਦਿਉ।
ਫਿਰ ਪਉੜੀ ਜ਼ਬਾਨੀ ਪੜ੍ਹੋ ।



# ਅੰਮ੍ਰਿਤ ਛਕਣ ਵੇਲੇ

## ਰਾਗ ਪੀਲੂ

ਤਾਲ ਤਿੰਨ ਮਾਤਰਾ ੮ ਰਫਤਾਰ ਵਿਚਲੇ ਮੇਲ ਦੀ ਆ ਦਾ ਘਰ ਹੈ। ਮਿਲਿ ਪੀਵਹੁ ਭਾਈ ਪਰ ਹੈ। ਧਾਰਨਾ ਭਾਈ ਸੰਤ ਸਿੰਘ ਵਾਲੀ, ਤੇਰੇ ਭਰੋਸੇ ਮੈ ਲਾਡ ਲਡਾਇਆ ॥

## ਗਉੜੀ ਕੀ ਵਾਰ ਮਹਲਾ ੫॥ ਪਉੜੀ ॥ ੬ ॥

ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ ॥ ਜਿਸੁ ਸਿਮਰਤ ਸੁਖੁ ਪਾਈਐ ਸਭ ਤਿਖਾ ਬੁਝਾਈ ॥ ਕਰਿ ਸੇਵਾ ਪਾਰਬ੍ਰਹਮ ਗੁਰ ਭੁਖ ਰਹੈ ਨ ਕਾਈ ॥ ਸਗਲ ਮਨੋਰਥ ਪੁੰਨਿਆ ਅਮਰਾ ਪਦੁ ਪਾਈ॥ ਤੁਧੁ ਜੇਵਡੁ ਤੂਹੈ ਪਾਰਬ੍ਰਹਮ ਨਾਨਕ ਸਰਣਾਈ ॥ ੩ ॥

### ਅਸਥਾਈ

| + | + | + | |
|---|---|---|---|
| ਗਾ ੨ | ਗਾ ਰੇ | ਰੇ ਗਾ | ਸਾ ਰੇ |
| ਮਿਲਿ | ਪੀਵਹੁ | ਮਿਲਿ | ਪੀ |

| ੧ | |
|---|---|
| ਸਾ ਨੀ | ਸਾ ਰੇ |
| ਵਹੁ | ਭਾਈ |

### ਅਸਥਾਈ ੨

| ੧ | ੧੧੧ | ੧ | ੧ |
|---|---|---|---|
| ਮਾ ੨ ਨੀ | ਪਾ ਨੀ ਧਾ | ਪਾ | ਸਾ ੨ ਨੀ |
| ਅੰਮ੍ਰਿਤੁ | ਨਾਮੁ | ਨਿ | ਧਾਨੁ |

| ੧ ੧ ੧ ੧ |
|---|
| ਪਾ ਨੀ ਧਾ ਪਾ |
| ਹੈ ਜੀ ਮਿਲਿ ਪੀਵਹੁ ਮਿਲਿ ਪੀਵਹੁ ਭਾਈ ॥ |

★★★★★★★★★★★★★★★★★★★★★★★★★★★★★★★★★★★★★★

## ਅੰਤਰਾ

| + | + + | | |
|---|---|---|---|
| ਸਾ ਗਾ ਮਾ ਪਾ | ਮਾ ਗਾ ਮਾ ਪਾ | | |
| ਜਿਸੁ ਸਿਮਰਤ ਸੁਖੁ | ਪਾ | | |
| × | × | × | |
| ਗਾ ਰੇ ਸਾ | ਗਾ ੩ ਰੇ | ਰੇ ਗਾ | ਸਾ ਰੇ |
| ਈਐ ਵਾ | ਮੈ ਵਾਰੀ | ਸਭ | ਤਿਖਾ |
| | ੧ | | |
| ਸਾ | ਨੀ ਸਾ ਰੇ | | |
| ਜੀ | ਬੁਝਾਈ | ਮਿਲਿ ਪੀਵਹੁ ਮਿਲਿ | |

ਪੀਵਹੁ ॥ ਵੈਰਾਗ ਦਾ ਸ਼ਬਦ ਇਸ ਧਾਰਨਾ ਪਰ 'ਬੀਤ ਜੇਹੈ ਬੀਤ ਜੈਹੈ ਜਨਮੁ ਅਕਾਜੁ ਰੇ ॥'

ਛਕਾ-ਗੁਰਮੁਖਿ ਢੂੰਢਿ ਢੂਢੇਦਿਆ ਹਰਿ ਸਜਣੁ ਲਧਾ ਰਾਮ ਰਾਜੇ॥ ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ ਸਿਧਾ ॥ ਹਰਿ ਹਰਿ ਹੀਰਾ ਰਤਨੁ ਹੈ ਮੇਰਾ ਮਨੁ ਤਨੁ ਵਿਧਾ ॥ ਧੁਰਿ ਭਾਗ ਵਡੇ ਹਰਿ ਪਾਇਆ ਨਾਨਕ ਰਸਿ ਗੁਧਾ ॥ ੧ ॥

ਸਲੋਕ ਮः ੧ ॥ ਘੜੀਆ ਸਭੇ ਗੋਪੀਆ ਪਹਰ ਕੰਨ੍ ਗੋਪਾਲ॥ ਗਹਣੇ ਪਉਣੁ ਪਾਣੀ ਬੈਸੰਤਰੁ ਚੰਦੁ ਸੂਰਜੁ ਅਵਤਾਰ ॥ ਸਗਲੀ ਧਰਤੀ ਮਾਲੁ ਧਨੁ ਵਰਤਣਿ ਸਰਬ ਜੰਜਾਲ ॥ ਨਾਨਕ ਮੁਸੈ ਗਿਆਨ ਵਿਹੂਣੀ ਖਾਇ ਗਇਆ ਜਮਕਾਲੁ ॥ ੧ ॥ ਮः ੧ ॥ ਵਾਇਨਿ ਚੇਲੇ ਨਚਨਿ ਗੁਰ ॥ ਪੈਰ ਹਲਾਇਨਿ ਫੇਰਨਿ੍ ਸਿਰ ॥ ਉਡਿ ਉਡਿ ਰਾਵਾ ਝਾਟੈ ਪਾਇ ॥ ਵੇਖੈ ਲੋਕੁ ਹਸੈ ਘਰਿ ਜਾਇ ॥ ਰੋਟੀਆ ਕਾਰਣਿ ਪੂਰਹਿ ਤਾਲ॥ ਆਪੁ ਪਛਾੜਹਿ ਧਰਤੀ ਨਾਲਿ ॥ ਗਾਵਨਿ ਗੋਪੀਆ ਗਾਵਨਿ ਕਾਨ੍ ॥ ਗਾਵਨਿ ਸੀਤਾ ਰਾਜੇ ਰਾਮ ॥ ਨਿਰਭਉ ਨਿਰੰਕਾਰੁ ਸਚੁ ਨਾਮੁ ॥ ਜਾ ਕਾ ਕੀਆ ਸਗਲ ਜਹਾਨੁ ॥ ਸੇਵਕ ਸੇਵਹਿ ਕਰਮਿ

★★★★★★★★★★★★★★★★★★★★★★★★★★★★★★★★★★★★★★★★★★

ਚੜਾਉ॥ ਭਿੰਨੀ ਰੈਣਿ ਜਿਨ੍ਾ ਮਨਿ ਚਾਉ ॥ ਸਿਖੀ ਸਿਖਿਆ ਗੁਰ ਵੀਚਾਰਿ॥ ਨਦਰੀ ਕਰਮਿ ਲਘਾਏ ਪਾਰਿ ॥ ਕੋਲੂ ਚਰਖਾ ਚਕੀ ਚਕੁ॥ ਥਲ ਵਾਰੋਲੇ ਬਹੁਤੁ ਅਨੰਤੁ ॥ ਲਾਟੂ ਮਾਧਾਣੀਆ ਅਨਗਾਹ ॥ ਪੰਖੀ ਭਉਦੀਆ ਲੈਨਿ ਨ ਸਾਹ ॥ ਸੂਐ ਚਾੜਿ ਭਵਾਈਅਹਿ ਜੰਤ॥ ਨਾਨਕ ਭਉਦਿਆ ਗਣਤ ਨ ਅੰਤ ॥ ਬੰਧਨ ਬੰਧਿ ਭਵਾਏ ਸੋਇ॥ ਪਇਐ ਕਿਰਤਿ ਨਚੈ ਸਭੁ ਕੋਇ ॥ ਨਚਿ ਨਚਿ ਹਸਹਿ ਚਲਹਿ ਸੇ ਰੋਇ ॥ ਉਡਿ ਨ ਜਾਹੀ ਸਿਧ ਨ ਹੋਹਿ॥ ਨਚਣੁ ਕੁਦਣੁ ਮਨ ਕਾ ਚਾਉ ॥ ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ ॥੨॥

ਪਉੜੀ ॥ ਨਾਉ ਤੇਰਾ ਨਿਰੰਕਾਰੁ ਹੈ ਨਾਇ ਲਇਐ ਨਰਕਿ ਨ ਜਾਈਐ ॥ ਜੀਉ ਪਿੰਡੁ ਸਭੁ ਤਿਸ ਦਾ ਦੇ ਖਾਜੈ ਆਖਿ ਗਵਾਈਐ॥ ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ ॥ ਜੇ ਜਰਵਾਣਾ ਪਰਹਰੈ ਜਰੁ ਵੇਸ ਕਰੇਦੀ ਆਈਐ ॥ ਕੋ ਰਹੈ ਨ ਭਰੀਐ ਪਾਈਐ ॥੫॥

# ਕੁੜਮਾਈ ਵੇਲੇ ਪੜ੍ਹੋ

ਰਾਗ ਕੌਸੀਆ ਤਿੰਨ ਤਾਲ ਮਾਤਰਾ ੮ ਰਫਤਾਰ ਧੀਮੀ ਆ ਦਾ ਘਰ ਬਲਰਾਮ ਜੀਉ ।

## ਸੁਰ ਖਾਸ

×

ਸਾ ਰੇ ਗਾ ਮਾ ਪਾ ਨੀ

ਤਰਜ਼-ਫਿਰਾਕ ਜਾਨਾ ਮੈ ਹਮ ਨੇ ਸਾਕੀ

## ਸੂਹੀ ਮਹਲਾ ੫ ॥

ਸਤੁ ਸੰਤੋਖੁ ਕਰਿ ਭਾਉ ਕੁੜਮੁ ਕੁੜਮਾਈ ਆਇਆ ਬਲਿ ਰਾਮ ਜੀਉ ॥ ਸੰਤ ਜਨਾ ਕਰਿ ਮੇਲੁ ਗੁਰਬਾਣੀ ਗਾਵਾਈਆ ਬਲਿ ਰਾਮ ਜੀਉ॥ ਬਾਣੀ ਗੁਰ ਗਾਈ ਪਰਮ ਗਤਿ ਪਾਈ ਪੰਚ ਮਿਲੇ ਸੋਹਾਇਆ॥ ਗਇਆ ਕਰੋਧੁ ਮਮਤਾ ਤਨਿ ਨਾਠੀ ਪਾਖੰਡੁ ਭਰਮੁ ਗਵਾਇਆ ॥

★★★★★★★★★★★★★★★★★★★★★★★★★★★★★★★★★★★★★★★

ਹਉਮੈ ਪੀਰ ਗਈ ਸੁਖੁ ਪਾਇਆ ਆਰੋਗਤ ਭਏ ਸਰੀਰਾ ॥ ਗੁਰ ਪਰਸਾਦੀ ਬ੍ਰਹਮੁ ਪਛਾਤਾ ਨਾਨਕ ਗੁਣੀ ਗਹੀਰਾ ॥੨॥

## ਅਸਥਾਈ

| | | | |
|---|---|---|---|
| + | + | + | |
| ਮਾ ੨ | ਮਾ ੨ | ਮਾ | ਗਾ |
| ਸਤੁ | ਸੰਤੋਖੁ | ਕਰਿ | ਭਾਉ |
| + | | | |
| ਪਾ ਮਾ ਗਾ | | | |
| ਕੁੜਮੁ | | | |

## ਅੰਤਰਾ ਨੰ: ੧

| | | | | | |
|---|---|---|---|---|---|
| ਰੇ | ਗਾ ਪਾ | ਪਾ | ਨੀ ਧਾ | ਧਾ ਮਾ | ਮਾ |
| ਕੂੜ | ਮਾਈ | ਆਇਆ | ਬਲਿ | ਰਾਮ | ਜੀਉ |

ਸਤੁ ਸੰਤੋਖੁ ਕਰਿ ਭਾਉ

## ਅੰਤਰਾ ਨੰ: ੨

| | | | |
|---|---|---|---|
| ੩ | ੩ | ੩ | ੩ |
| ਸਾ ੨ | ਸਾ ੨ | ਸਾ | ਨੀ ਰੇ |
| ਸੰਤ | ਜਨਾ | ਕਰਿ | ਮੇਲੁ |
| ੩ | | | |
| ਸਾ ਨੀ | ਧਾ | ਰੇ ਗਾ | ਪਾ ਧਾ |
| ਗੁਰ | ਬਾ | ਣੀ | ਗਾਵਾਈਆ |
| ਨੀ ਧਾ | ਧਾ ਪਾ | ਮਾ | |
| ਬਲਿ | ਰਾਮ | ਜੀਉ | |

ਅੱਗੇ ਦੋ ਦੋ ਤੁਕਾਂ ਅੰਤਰਾ ਨੰਬਰ ੧ ਅੰਤਰਾ ਨੰਬਰ ੨ ਪਰ ਸੋਚ ਕੇ ਵਜਾਉ । ਛਕਾ ਵੀ ਇਸ ਤਰਜ਼ ਪਰ ਪੜ੍ਹ ਸਕਦੇ ਹੋ । ਵੈਰਾਗ ਦਾ ਸ਼ਬਦ ਭੀ ਇਸ ਧਾਰਨਾ ਪਰ ਪੜ੍ਹੋ ।

★★★★★★★★★★★★★★★★★★★★★★★★★★★★★★★★★★★

ਉਪਜੈ ਨਿਪਜੈ ਨਿਪਜ ਸਮਾਈ ॥ ਨੈਨਹੁ ਦੇਖਤ ਇਹੁ ਜਗੁ ਜਾਈ ॥ ਖੁਸ਼ੀ ਦਾ ਸ਼ਬਦ ਵੀ ਪੜ੍ਹੋ ।

ਕੋਟਿ ਬ੍ਰਹਿਮੰਡ ਕੋ ਠਾਕੁਰ ਸੁਆਮੀ

ਛਕਾ-ਪੰਥੁ ਦਸਾਵਾ ਨਿਤ ਖੜੀ ਮੁੰਧ ਜੋਬਨਿ ਬਾਲੀ ਰਾਮ ਰਾਜੇ॥ ਹਰਿ ਹਰਿ ਨਾਮੁ ਚੇਤਾਇ ਗੁਰ ਹਰਿ ਮਾਰਗਿ ਚਾਲੀ ॥ ਮੇਰੈ ਮਨਿ ਤਨਿ ਨਾਮੁ ਆਧਾਰੁ ਹੈ ਹਉਮੈ ਬਿਖੁ ਜਾਲੀ ॥ ਜਨ ਨਾਨਕ ਸਤਿਗੁਰੁ ਮੇਲਿ ਹਰਿ ਹਰਿ ਮਿਲਿਆ ਬਨਵਾਲੀ ॥ ੨ ॥

ਸਲੋਕ ਮ: ੧ ॥ ਮੁਸਲਮਾਨਾ ਸਿਫਤਿ ਸਰੀਅਤਿ ਪੜਿ ਪੜਿ ਕਰਹਿ ਬੀਚਾਰੁ ॥ ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ॥ ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ ॥ ਤੀਰਥਿ ਨਾਵਹਿ ਅਰਚਾ ਪੂਜਾ ਅਗਰ ਵਾਸੁ ਬਹਕਾਰੁ ॥ ਜੋਗੀ ਸੁੰਨਿ ਧਿਆਵਨ੍ਹਿ ਜੇਤੇ ਅਲਖ ਨਾਮੁ ਕਰਤਾਰੁ ॥ ਸੂਖਮ ਮੂਰਤਿ ਨਾਮੁ ਨਿਰੰਜਨ ਕਾਇਆ ਕਾ ਆਕਾਰੁ ॥ ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ ॥ ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ॥ ਚੋਰਾ ਜਾਰਾ ਤੈ ਕੂੜਿਆਰਾ ਖਾਰਾਬਾ ਵੇਕਾਰ ॥ ਇਕਿ ਹੋਦਾ ਖਾਇ ਚਲਹਿ ਐਥਾਊ ਤਿਨਾ ਭਿ ਕਾਈ ਕਾਰ ॥ ਜਲਿ ਥਲਿ ਜੀਆ ਪੁਰੀਆ ਲੋਆ ਆਕਾਰਾ ਆਕਾਰ ॥ ਓਇ ਜਿ ਆਖਹਿ ਸੁ ਤੂੰਹੈ ਜਾਣਹਿ ਤਿਨਾ ਭਿ ਤੇਰੀ ਸਾਰ ॥ ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ ॥ ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣਵੰਤਿਆ ਪਾ ਛਾਰੁ ॥੧॥ ਮ: ੧॥ ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ॥ ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ ॥ ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ ਅੰਗਿਆਰ ॥ ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰਤਾਰੁ॥ ੨ ॥ ਪਉੜੀ ॥ ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ ॥ ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ ॥ ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ ॥ ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ ॥ ਜਗਜੀਵਨੁ ਦਾਤਾ ਪਾਇਆ ॥ ੬ ॥

★★★★★★★★★★★★★★★★★★★★★★★★★★★★★★★★★★★★★★

ਇਹ ਸਾਰਾ ਸਲੋਕ ਜਿਲਾ ਰਾਗ ਵਿਚ ਪੜ੍ਹਨਾ ਹੈ ।

ਪਉੜੀ ਜਿਲਾ ਰਾਗ ਵਿਚ ਪੜ੍ਹੋ ।

# ਨਵੇਂ ਮਕਾਨ ਵਿਚ ਪ੍ਰਵੇਸ਼ ਕਰਨ ਵੇਲੇ

## ਰਾਗ ਸਿੰਧੜਾ

ਕਾਫੀ ਤਾਲ ਤਿੰਨ ਛੋਟ ਮਾਤਰ ੮ ਰਫਤਾਰ ਧੀਮੀ ਆ ਦਾ ਘਰ ਹੈ ਗੁਣ ਗਾਵਹਿ ਰਾਮ ।

## ਸੁਰ ਖਾਸ

| + | | | | | + | + | | |
|---|---|---|---|---|---|---|---|---|
| ਸਾ | ਰੇ | ਗਾ | ਗਾ | ਮਾ | ਪਾ | ਧਾ | ਨੀ | ਨੀ |

ਧਾਰਨਾ ਰੀਕਾਰਡ – ਜੀਵਨ ਕਾ ਸੁਖ ਆਜ ਪ੍ਰਭੂ ਮੋਹਿ ਜੀਵਨ ਕਾ ਸੁਖ ਆਸ । ਜਲ ਥਲ ਨਾਚੇ ਜੰਗਲ ਨਾਚੇ ਨਾਚੇ ਬਨ ਕਾ ਭੌਰਾ। ਝੂਮ-ਝੂਮ ਫੈਲਰ ਪਰ ਨਾਚੇ ਨਾਚੇ ਰਸਤਾ ਭੌਰਾ ।

## ਸੂਹੀ ਮਹਲਾ ੫ ਛੰਤ ਵਿਚੋਂ

ਹਰਿ ਜਪੇ ਹਰਿ ਮੰਦਰੁ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ॥ ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਸਗਲੇ ਪਾਪ ਤਜਾਵਹਿ ਰਾਮ ॥ ਹਰਿ ਗੁਣ ਗਾਇ ਪਰਮ ਪਦੁ ਪਾਇਆ ਪ੍ਰਭ ਕੀ ਊਤਮ ਬਾਣੀ॥ ਸਹਜ ਕਥਾ ਪ੍ਰਭ ਕੀ ਅਤਿ ਮੀਠੀ ਕਥੀ ਅਕਥ ਕਹਾਣੀ॥ ਭਲਾ ਸੰਜੋਗੁ ਮੂਰਤੁ ਪਲੁ ਸਾਚਾ ਅਬਿਚਲ ਨੀਵ ਰਖਾਈ ॥ ਜਨ ਨਾਨਕ ਪ੍ਰਭ ਭਏ ਦਇਆਲਾ ਸਰਬ ਕਲਾ ਬਣਿ ਆਈ ॥੧॥

## ਅਸਥਾਈ

| ਸਾ | ਪਾ ੨ | ਪਾ ੨ | ਪਾ ੨ ਧਾ |
|---|---|---|---|
| ਹਰਿ | ਜਪੇ | ਹਰਿ | ਮੰਦਰ |



| | | | |
|---|---|---|---|
| + | + | | |
| ਮਾ ਪਾ | ਮਾ ਗਾ | ਰੇ | ਪਾ |
| ਸਾ | ਜਿਆ | ਸੰਤ | ਭਗਤ |

| | | |
|---|---|---|
| × | | |
| ਪਾ ਮਾ | ਗਾ ਰੇ | ਸਾ ਰੇ ਗਾ ਮਾ |
| ਗੁਣ | ਗਾਵਹਿ | ਰਾ |

| | |
|---|---|
| + | |
| ਗਾ ਮਾ ਪਾ | ਹਰਿ ਜਪੇ ਹਰਿ ਮੰਦਰੁ ਸਾਜਿਆ |
| ਮ | |

## ਅੰਤਰਾ ਨੰ: ੧

| | | | |
|---|---|---|---|
| | | | ੩ |
| ਧਾ ੨ | ਧਾ ੨ | ਪਾ ਧਾ | ਸਾ |
| ਸਿਮਰਿ | ਸਿਮਰਿ | ਸੁਆਮੀ | ਪ੍ਰਭੁ |

| | | | |
|---|---|---|---|
| ਨੀ ਧਾ | ਧਾ ੨ | ਪਾ ਧਾ | ਮਾ |
| ਅਪਨਾ | ਸਗਲ | ਪਾਪ | ਤਜਾ |

| | |
|---|---|
| ਧਾ | ਪਾ |
| ਵਹਿ | ਰਾਮ |

## ਅੰਤਰਾ ਨੰ: ੨

| | | | | |
|---|---|---|---|---|
| ੩ | ੩ | ੩ | + | ੩ |
| ਸਾ ੨ | ਸਾ | ਸਾ ੨ | ਨੀ ਸਾ | ਨੀ ਰੇ |
| ਹਰਿ | ਗੁਣ | ਗਾਇ | ਪਰਮ | ਪਦੁ |

| | | | |
|---|---|---|---|
| ੩ | ੩ | ੩ × | |
| ਸਾ ਨੀ ਧਾ | ਸਾ ੨ | ਸਾ ਨੀ ਧਾ | ਪਾ ਧਾ |
| ਪਾਇਆ | ਪ੍ਰਭ ਕੀ | ਊਤਮ | ਬਾ |

★★★★★★★★★★★★★★★★★★★★★★★★★★★★★★★★★★★★★

+
ਪਾ ਮਾ ਗਾ ਰੇ ਸਾ   ਹਰਿ ਜਪੇ ਹਰਿ ਮੰਦਰੁ
ਣੀ

ਅੱਗੇ ਅੰਤਰਾ ਨੰ: ੧, ਅੰਤਰਾ ਨੰ: ੨ ਦੋ ਦੋ ਤੁਕਾਂ ਪੜ੍ਹਨੀਆਂ। ਜੇਕਰ ਇਕ ਤੁਕ ਵੱਧ ਘੱਟ ਜਾਵੇ ਤਾਂ ਅਗਲੀ ਤੁਕ ਦੋ ਵਾਰ ਪੜ੍ਹ ਕੇ ਗਾਈ ਜਾਂਦੀ ਹੈ। ਛਕਾ ਭੀ ਇਸ ਧਾਰਨਾ ਪਰ ਪੜ੍ਹ ਸਕਦੇ ਹੋ। ਵੈਰਾਗ ਦਾ ਸ਼ਬਦ ਪੜ੍ਹੋ।

ਨਦੀਆ ਵਾਹ ਵਿਛੁੰਨੀਆ ਮੇਲਾ ਸੰਜੋਗੀ ਰਾਮ ॥

## ਰਾਗ ਜੋਗ

ਤਾਲ ਤਿੰਨ, ਗਤ ਤਲਵਾੜਾ, ਲੈ ਵਿਚਲੇ ਮੇਲ ਦੀ ਆ ਦਾ ਘਰ ਰਾਮ ਰਾਜੇ ਪਰ ਹੈ।

**ਸੁਰ ਖਾਸ**   +   +

ਸਾ ਰੇ   ਗਾ ਮਾ ਪਾ ਧਾ ਨੀ

ਛੰਤ - ਗੁਰਮੁਖਿ ਪਿਆਰੇ ਆਇ ਮਿਲੁ ਮੈ ਚਿਰੀ ਵਿਛੁੰਨੇ ਰਾਮ ਰਾਜੇ ॥ ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਹਰਿ ਨੈਣ ਰਸਿ ਭਿੰਨੇ॥ ਮੈ ਹਰਿ ਪ੍ਰਭੁ ਪਿਆਰਾ ਦਸਿ ਗੁਰੁ ਮਿਲਿ ਹਰਿ ਮਨੁ ਮੰਨੇ ॥ ਹਉ ਮੂਰਖੁ ਕਾਰੈ ਲਾਈਆ ਨਾਨਕ ਹਰਿ ਕੰਮੇ ॥ ੩ ॥

ਸਲੋਕ ਮ: ੧ ॥ ਹਉ ਵਿਚਿ ਆਇਆ ਹਉ ਵਿਚਿ ਗਇਆ॥ ਹਉ ਵਿਚਿ ਜੰਮਿਆ ਹਉ ਵਿਚਿ ਮੁਆ ॥ ਹਉ ਵਿਚਿ ਦਿਤਾ ਹਉ ਵਿਚਿ ਲਇਆ ॥ ਹਉ ਵਿਚਿ ਖਟਿਆ ਹਉ ਵਿਚਿ ਗਇਆ ॥ ਹਉ ਵਿਚਿ ਸਚਿਆਰੁ ਕੂੜਿਆਰੁ ॥ ਹਉ ਵਿਚਿ ਪਾਪ ਪੁੰਨ ਵੀਚਾਰੁ॥ ਹਉ ਵਿਚਿ ਨਰਕਿ ਸੁਰਗਿ ਅਵਤਾਰੁ ॥ ਹਉ ਵਿਚਿ ਹਸੈ ਹਉ ਵਿਚਿ ਰੋਵੈ॥ ਹਉ ਵਿਚਿ ਭਰੀਐ ਹਉ ਵਿਚਿ ਧੋਵੈ ॥ ਹਉ ਵਿਚਿ ਜਾਤੀ ਜਿਨਸੀ ਖੋਵੈ ॥ ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ ॥ ਮੋਖ ਮੁਕਤਿ ਕੀ ਸਾਰ ਨ ਜਾਣਾ ॥ ਹਉ ਵਿਚਿ ਮਾਇਆ ਹਉ ਵਿਚਿ ਛਾਇਆ ॥ ਹਉਮੈ ਕਰਿ ਕਰਿ ਜੰਤ ਉਪਾਇਆ ॥ ਹਉਮੈ ਬੂਝੈ ਤਾ ਦਰੁ ਸੂਝੈ ॥

ਗਿਆਨ ਵਿਹੂਣਾ ਕਥਿ ਕਥਿ ਲੂਝੈ॥ ਨਾਨਕ ਹੁਕਮੀ ਲਿਖੀਐ ਲੇਖੁ॥ ਜੇਹਾ ਵੇਖਹਿ ਤੇਹਾ ਵੇਖੁ ॥ ੧॥ ਮਹਲਾ ੨ ॥ ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥ ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥ ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ ॥ ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ॥ ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥ ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥ ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥ ੨॥ ਪਉੜੀ ॥ ਸੇਵ ਕੀਤੀ ਸੰਤੋਖੀਂਈ ਜਿਨ੍ਹੀ ਸਚੋ ਸਚੁ ਧਿਆਇਆ ॥ ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥ ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥ ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ॥ ਵਡਿਆਈ ਵਡਾ ਪਾਇਆ ॥ ੭ ॥

## ਅਸਥਾਈ (੧)

| | | |
|---|---|---|
| | + | |
| ਪਾ ੨ | ਪਾ ਗਾ ਮਾ | ਪਾ |
| ਗੁਰਮੁਖਿ | ਪਿਆਰੇ | ਆਇ |
| + | | |
| ਧਾ ਪਾ | ਪਾ ੩ | ਧਾ ਸਾ ਨੀ |
| ਮਿਲੁ | ਮੈ ਚਿਰੀ ਜੀ | ਵਿਛੁੰ |
| + | | × |
| ਧਾ ਪਾ | ਸਾ | ਧਾ ਪਾ |
| ਨੇ | ਰਾਮ | ਰਾਜੇ |

ਤਿੰਨੇ ਤੁਕਾਂ ਪਹਿਲੀ ਧਾਰਨਾ ਪਰ ਪੜ੍ਹੋ । ਚੌਥੀ ਤੁਕ ਅੰਤਰਾ ਪਰ ਪੜ੍ਹੋ ।

★★★★★★★★★★★★★★★★★★★★★★★★★★★★★★★★★★★★★★★★★★

| | | | |
|---|---|---|---|
| | ੩× | ੩ | × |
| ਨੀ ੪ | ਨੀ ਸਾ ਰੇ | ਸਾ ਨੀ | ਧਾ ਪਾ |
| ਹਉ ਮੂਰਖੁ | ਕਾਰੈ | ਲਾ | ਈਆ |

ਨਾਨਕ ਹਰਿ ਕੰਮੇ ॥ ਧਾਰਨਾ ਮੈ ਚਿਰੀ ਜੀ ਵਿਛੁੰਨੇ ਰਾਮ ਰਾਜੇ ਪਰ ਵਜਾਉ ।

| | | | |
|---|---|---|---|
| + | ੩ | + | |
| ਪਾ ਧਾ | ਸਾ ਨੀ | ਧਾ ਪਾ | ਮਾ |
| ਜੀ ਮੈ | ਵਾਰੀ | ਰਾਮ | ਰਾ |

| | |
|---|---|
| | + + × |
| ਪ | ਧਾ ਪਾ ਮਾ ਗਾ ਰੇ ਸਾ |
| ਜੇ | ਇਹ ਸਰਗਮ ਵਾਜੇ ਵਿਚ ਵਜਾਓ । |

ਅਗੇ ਸਲੋਕ ਜੋਗ ਰਾਗ ਵਿਚ ਪੜ੍ਹੋ, ਵਾਜੇ ਵਿਚ ਪੜ੍ਹੋ ।

| | | |
|---|---|---|
| | + | |
| ਸਾ | ਰੇ | ਗਾ |
| ਹਉ ਵਿਚਿ | ਆਇਆ | ਹਉ ਵਿਚਿ |

| | | |
|---|---|---|
| + | | + |
| ਮਾ | ਪਾ | ਧਾ |
| ਗਇਆ | ਹਉ ਵਿਚਿ ਜੰਮਿਆ | ਹਉ ਵਿਚਿ |

| | | |
|---|---|---|
| + | | |
| ਧਾ | ਨੀ | ਸਾ |
| ਮੂਆ | ਹਉ ਵਿਚਿ ਦਿਤਾ | ਹਉ ਵਿਚਿ ਲਇਆ |

| | | |
|---|---|---|
| | + | |
| ਨੀ | ਧਾ | ਪਾ |
| ਹਉ ਵਿਚਿ ਖਟਿਆ | ਹਉ ਵਿਚਿ ਗਇਆ | ਹਉ ਵਿਚਿ ਸਚਿ |

| | |
|---|---|
| + | + |
| ਮਾ | ਗਾ ਰੇ |
| ਆਰੁ ਕੂੜਿਆਰੁ | ਹਉ ਵਿਚਿ ਪਾਪ ਪੁੰਨ ਵੀਚਾਰੁ |



×

| ਸਾ | ਸਾ | ਰੇ | ਗਾ |
|---|---|---|---|
| ਜੀ | ਹਉ ਵਿਚਿ | ਨਰਕਿ ਸੁਰਗਿ | ਅਵਤਾਰੁ |

\+

| ਮਾ | ਪਾ | ਧਾ |
|---|---|---|
| ਹਉ ਵਿਚਿ ਹਸੈ | ਹਉ ਵਿਚਿ ਰੋਵੈ | ਹਉ ਵਿਚਿ |

੩

| ਨੀ | ਸਾ | ਨੀ |
|---|---|---|
| ਭਰੀਐ | ਹਉ ਵਿਚਿ ਧੋਵੈ | ਹਉ ਵਿਚਿ ਜਾਤੀ |

\+ +

| ਧਾ | ਪਾ | ਮਾ |
|---|---|---|
| ਜਿਨਸੀ ਖੋਵੈ | ਹਉ ਵਿਚਿ | ਮੂਰਖੁ |

\+

| ਗਾ | ਰੇ | ਸਾ |
|---|---|---|
| ਹਉ ਵਿਚਿ | ਸਿਆਣਾ | ਮੋਖ ਮੁਕਤਿ ਕੀ ਸਾਰ ਨ |

\+

| ਧਾ | ਰੇ | ਗਾ |
|---|---|---|
| ਜਾਣਾ | ਹਉ ਵਿਚਿ ਮਾਇਆ | ਹਉ ਵਿਚਿ ਛਾਇਆ |

\+ +

| ਮਾ | ਪਾ | ਧਾ |
|---|---|---|
| ਹਉਮੈ ਕਰਿ ਕਰਿ | ਜੰਤ ਉਪਾਇਆ | ਹਉਮੈ ਬੂਝੈ ਤਾ ਦਰੁ |

੩ ੩

| ਨੀ | ਸਾ | ਸਾ |
|---|---|---|
| ਸੂਝੈ | ਗਿਆਨ ਵਿਹੂਣਾ | ਕਥਿ ਕਥਿ ਲੂਝੈ |

| ਨੀ | ਭਾ | ਪਾ |
|---|---|---|
| ਨਾਨਕ ਹੁਕਮੀ | ਲਿਖੀਐ | ਲੇਖੁ ਜੇਹਾ |

★★★★★★★★★★★★★★★★★★★★★★★★★★★★★★★★★★★★★

| ਮਾ | ਪਾ | |
|---|---|---|
| ਵੇਖਹਿ | ਤੇਹਾ ਵੇਖੁ | ਮਹਲਾ ੨ ॥ |

ਅੱਗੇ ਸਾਰਾ ਸਲੋਕ ਜੋਗ ਰਾਗ ਦੀਆਂ ਸੁਰਾਂ ਵਿਚ ਏਸੇ ਤਰ੍ਹਾਂ ਪੜ੍ਹੋ। ਅੱਗੇ ਫਿਰ ਪਉੜੀ ਭੀ ਜੋਗ ਰਾਗ ਵਿਚ ਲਗਾਓ।

## ਅਸਥਾਈ (੧)

| ਪਾ ੩ ਪਾ | ਪਾ ੪ |
|---|---|
| ਸੇਵ ਕੀਤੀ | ਸੰਤੋਖਈ |

## ਅੰਤਰਾ ਨੰ: ੧

| ਪਾ ੨ ਪਾ | ਸਾ | ਨੀ ਧਾ |
|---|---|---|
| ਜਿਨ੍ਹੀ ਸਚੇ | ਵਾ | ਲੇਵਾ |

| + | + |
|---|---|
| ਪਾ ੨ ਮਾ | ਧਾ ਪਾ |
| ਸਚੁ ਧਿ | ਆਇਆ |

ਤਿੰਨੇ ਤੁਕਾਂ ਅਸਥਾਈ ਅੰਤਰਾ ਪਰ ਪੜ੍ਹੋ।
ਅੱਗੇ ਚੌਥੀ ਤੁਕ ਅੰਤਰਾ ਨੰਬਰ ੨ ਪਰ ਪੜ੍ਹੋ।

| | | × + |
|---|---|---|
| ਧਾ ੨ | ਗਾ | ਮਾ ਧਾ ਪਾ |
| ਤੂੰ ਬਖ | ਸੀ ਸੀ | ਅਗਲਾ |

ਨਿਤ ਦੇਵਹਿ ਵਾ ਲਵਾ ਚੜਹਿ ਸਵਾਇਆ। ਅੰਤਰਾ ਨੰਬਰ ੧ ਪਰ ਵਜਾਉ। ਫਿਰ ਵਡਿਆਈ ਵਡਾ ਪਾਇਆ ਭੀ ਅੰਤਰਾ ਨੰਬਰ ੧ ਪਰ ਵਜਾਓ।

| + + |
|---|
| ਮਾ ਗਾ ਰੇ ਸਾ |
| ਹਉ ਵਾਰਿਆ ਵਾਹ |

ਪੜ੍ਹ ਕੇ ਮੁਕਾ ਦਿਓ, ਫਿਰ ਪਉੜੀ ਸਾਰੀ ਜ਼ਬਾਨੀ ਪੜ੍ਹੋ।
ਅੱਗੇ ਤਿੰਨ ਸਲੋਕ ੮ ਤੇ ੯ ਵਾਰੀ ਜੋਗ ਰਾਗ ਵਿਚ ਪੜ੍ਹੋ। ਛਕਾ ਸਲੋਕ ਪਉੜੀ ਭੀ ਜੋਗ ਰਾਗ ਵਿਚਂ ਪੜ੍ਹੋ।



# ਵਿਵਾਹ ਕਾਰਜ

ਦੇ ਅਰੰਭ ਵਿਚ ਸ਼ਬਦ ਸਭ ਖ਼ੁਸ਼ੀ ਦੇ ਪੜ੍ਹੇ ਜਾਣਗੇ ।

## ਰਾਗ ਜਿਲਾ

ਤਾਲ ਤਿੰਨ ਛੋਟਾ ਮਾਤਰਾ ੮ ਰਫਤਾਰ ਬਹੁਤ ਧੀਮੀ ਆ ਦਾ ਘਰ ਹੈ । ਕੰਤਿ ਤਿਆਗੀ ਪਰ ਹੈ ।

## ਸੁਰ ਖਾਸ

ਸਾ ਰੇ ਗਾ ਮਾ ਪਾ ਧਾ ਨੀ
ਧਾਰਨਾ ਰਾਗੀ ਸਿੰਘਾਂ ਦੀ

## ਆਸਾ ਮਹਲਾ ੫ ॥

ਮੀਠੀ ਆਗਿਆ ਪਿਰ ਕੀ ਲਾਗੀ ॥ ਸਉਕਨਿ ਘਰ ਕੀ ਕੰਤਿ ਤਿਆਗੀ॥ ਪ੍ਰਿਅ ਸੋਹਾਗਨਿ ਸੀਗਾਰਿ ਕਰੀ ॥ ਮਨ ਮੇਰੇ ਕੀ ਤਪਤਿ ਹਰੀ ॥੧॥ ਭਲੋ ਭਇਓ ਪ੍ਰਿਅ ਕਹਿਆ ਮਾਨਿਆ ॥ ਸੂਖੁ ਸਹਜੁ ਇਸੁ ਘਰ ਕਾ ਜਾਨਿਆ ॥ ਰਹਾਉ॥ ਹਉ ਬੰਦੀ ਪ੍ਰਿਅ ਖਿਜਮਤ ਦਾਰ॥ ਓਹੁ ਅਬਿਨਾਸੀ ਅਗਮ ਅਪਾਰ ॥ ਲੇ ਪਖਾ ਪ੍ਰਿਅ ਝਲਉ ਪਾਏ॥ ਭਾਗਿ ਗਏ ਪੰਚ ਦੂਤ ਲਾਵੇ ॥੨॥ ਨਾ ਮੈ ਕੁਲੁ ਨਾ ਸੋਭਾਵੰਤ॥ ਕਿਆ ਜਾਨਾ ਕਿਉ ਭਾਨੀ ਕੰਤ ॥ ਮੋਹਿ ਅਨਾਥ ਗਰੀਬ ਨਿਮਾਨੀ॥ ਕੰਤ ਪਕਰਿ ਹਮ ਕੀਨੀ ਰਾਨੀ ॥੩॥ ਜਬ ਮੁਖਿ ਪ੍ਰੀਤਮੁ ਸਾਜਨੁ ਲਾਗਾ॥ ਸੂਖ ਸਹਜ ਮੇਰਾ ਧਨੁ ਸੋਹਾਗਾ ॥ ਕਹੁ ਨਾਨਕ ਮੋਰੀ ਪੂਰਨ ਆਸਾ॥ ਸਤਿਗੁਰ ਮੇਲੀ ਪ੍ਰਭ ਗੁਣਤਾਸਾ ॥੪॥੧॥੯੫॥ *(੩੯੪/੭)*

## ਅਸਥਾਈ

| ਸਾ ੨ | ਸਾ ਰੇ | ਸਾ ਰੇ ਗਾ | ਗਾ ੨ |
|---|---|---|---|
| ਮੀਠੀ | ਆਗਿ | ਆ | ਪਿਰ |

\+

| ਰੇ ਸਾ | ਰੇ ਗਾ | ਰੇ ਸਾ |
|---|---|---|
| ਕੀ | ਲਾ | ਗੀ |

★★★★★★★★★★★★★★★★★★★★★★★★★★★★★★★★★★★★★★★★★

## ਅੰਤਰਾ ਨੰ: ੧

| | | | + | + ੧੧ |
|---|---|---|---|---|
| ਸਾ | ਰੇ | ਸਾ ੨ | ਨੀ ੧ | ਨੀ ਧਾ |
| ਸਉ | ਕਨਿ | ਘਰ | ਕੀ | ਕੰਤਿ |

| ੧੧+੧ | | + + + |
|---|---|---|
| ਪਾ ਧਾ ਨੀ ਸਾ | ਪਾ ੩ | ਮਾ ਧਾ ਮਾ ਗਾ |
| ਤਿਆਗੀ | ਪ੍ਰਿਅ ਸੋ | ਹਾਗਨਿ ਸੀ |

| + |
|---|
| ਗਾ ਰੇ ਸਾ ਰੇ ਸਾ |
| ਗਾਰਿ ਕਰੀ ਵਾ |

ਮੇਰੇ ਮਨ ਕੀ ਤਪਤਿ ਹਰੀ ॥ ਸਉਕਨਿ ਘਰ ਕੀ ਕੰਤਿ ਤਿਆਗੀ ਪਰ ਵਜਾਓ। ਅੱਗੇ ਖ਼ੁਸ਼ੀ ਦਾ ਸ਼ਬਦ 'ਸਨਕ ਸਨੰਦਨ ਅੰਤ ਨਹੀ ਪਾਇਆ ।

ਛਕਾ-ਗੁਰ ਅੰਮ੍ਰਿਤ ਭਿੰਨੀ ਦੇਹੁਰੀ ਅੰਮ੍ਰਿਤੁ ਬੁਰਕੇ ਰਾਮ ਰਾਜੇ॥ ਜਿਨਾ ਗੁਰਬਾਣੀ ਮਨਿ ਭਾਈਆ ਅੰਮ੍ਰਿਤਿ ਛਕਿ ਛਕੇ ॥ ਗੁਰ ਤੁਠੈ ਹਰਿ ਪਾਇਆ ਚੂਕੇ ਧਕ ਧਕੇ ॥ ਹਰਿ ਜਨੁ ਹਰਿ ਹਰਿ ਹੋਇਆ ਨਾਨਕੁ ਹਰਿ ਇਕੇ ॥ ੪॥੨॥੯॥

ਸਲੋਕ ਮ: ੧ ॥ ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ॥ ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਂਹ ॥ ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ ॥ ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ॥ ਨਾਨਕ ਜੰਤ ਉਪਾਇ ਕੈ ਸੰਮਾਲੇ ਸਭਨਾਹ॥ ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ ॥ ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ॥ ਤਿਸੁ ਜੋਹਾਰੀ ਸੁਅਸਤਿ ਤਿਸੁ ਤਿਸੁ ਦੀਬਾਣੁ ਅਭਗੁ॥ ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ ॥੧॥ ਮ: ੧ ॥ ਲਖ ਨੇਕੀਆ ਚੰਗਿਆਈਆ ਲਖ ਪੁੰਨਾ ਪਰਵਾਣੁ ॥ ਲਖ ਤਪ ਉਪਰਿ ਤੀਰਥਾਂ ਸਹਜ ਜੋਗ ਬੇਬਾਣ ॥ ਲਖ ਸੂਰਤਣ ਸੰਗਰਾਮ

★★★★★★★★★★★★★★★★★★★★★★★★★★★★★★★★★★★★★★★★

ਰਣ ਮਹਿ ਛੁਟਹਿ ਪਰਾਣ॥ ਲਖ ਸੁਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣ ॥ ਜਿਨਿ ਕਰਤੈ ਕਰਣਾ ਕੀਆ ਲਿਖਿਆ ਆਵਣ ਜਾਣੁ ॥ ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ ॥੨॥ ਪਉੜੀ ॥ ਸਚਾ ਸਾਹਿਬੁ ਏਕੁ ਤੂੰ ਜਿਨਿ ਸਚੋ ਸਚੁ ਵਰਤਾਇਆ॥ ਜਿਸੁ ਤੂੰ ਦੇਹਿ ਤਿਸੁ ਮਿਲੈ ਸਚੁ ਤਾ ਤਿਨ੍ਹੀ ਸਚੁ ਕਮਾਇਆ ॥ ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ ਕੈ ਹਿਰਦੈ ਸਚੁ ਵਸਾਇਆ॥ ਮੂਰਖ ਸਚੁ ਨ ਜਾਣਨ੍ਹੀ ਮਨਮੁਖੀ ਜਨਮੁ ਗਵਾਇਆ॥ ਵਿਚਿ ਦੁਨੀਆ ਕਾਹੇ ਆਇਆ ॥੮॥

# ਰਾਗ ਭੈਰਵੀ

ਤਾਲ ਤਿੰਨ ਮਾਤਰਾ ੮ ਰਫਤਾਰ ਧੀਮੀ ਆ ਦਾ ਘਰ ਹੈ ਗਾਉ ਮੰਗਲ ਚਾਰਾ ॥

## ਸੁਰ ਖਾਸ

\+ + × + +

ਗਾ ਰੇ ਰੇ ਗਾ ਮਾ ਪਾ ਧਾ ਨੀ

ਧਾਰਨਾ – ਜਾਵੋ ਜਾਵੋ ਮੇਰੇ ਸਾਧੂ ਰਹੋ ਗੁਰੂ ਕੇ ਸੰਗ। ਸੋਲ ਬਰਸ ਪਹ ਆਏ ਥੇ ਇਕ ਦਿਸਾਂਤਰ ਹੋ ਹਮਰੇ ਅਬ ਫਿਰ ਛੋੜ ਚਲੇ ਹੈ ਸਭ ਕੋ ਕਹੁ ਕੌਨ ਯੇਹ ਢੰਗ।

## ਆਸਾ ਕਬੀਰ ਜੀ ਚਉਪਦੇ

ਤਨੁ ਰੈਨੀ ਮਨੁ ਪੁਨ ਰਪਿ ਕਰਿ ਹਉ ਪਾਚਉ ਤਤ ਬਰਾਤੀ॥ ਰਾਮ ਰਾਇ ਸਿਉ ਭਾਵਰਿ ਲੈਹਉ ਆਤਮ ਤਿਹ ਰੰਗਿ ਰਾਤੀ ॥੧॥ ਗਾਉ ਗਾਉ ਰੀ ਦੁਲਹਨੀ ਮੰਗਲਚਾਰਾ ॥ ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ॥੧॥ ਰਹਾਉ ॥ ਨਾਭਿ ਕਮਲ ਮਹਿ ਬੇਦੀ ਰਚਿ ਲੇ ਬ੍ਰਹਮ ਗਿਆਨ ਉਚਾਰਾ ॥ ਰਾਮ ਰਾਇ ਸੋ ਦੂਲਹੁ ਪਾਇਓ ਅਸ ਬਡਭਾਗ ਹਮਾਰਾ ॥ ੨ ॥ ਸੁਰਿ ਨਰ ਮੁਨਿ ਜਨ ਕਉਤਕ ਆਏ ਕੋਟਿ ਤੇਤੀਸ ਉਜਾਨਾਂ ॥ ਕਹਿ ਕਬੀਰ ਮੋਹਿ ਬਿਆਹਿ ਚਲੇ ਹੈ ਪੁਰਖ ਏਕ ਭਗਵਾਨਾ॥ ੩ ॥ ੨ ॥ ੨੪ ॥ ੪੮੨/੨

★★★★★★★★★★★★★★★★★★★★★★★★★★★★★★★★★★★★★★★★★

## ਅਸਥਾਈ

| | | | |
|---|---|---|---|
| | + | + + | + |
| ਸਾ ੨ | ਸਾ ਮਾ | ਗਾ ਸਾ | ਸਾ ਪਾ |
| ਗਾਉ | ਗਾਉ | ਗਾਉ | ਗਾਉ ਰੀ |

| | | |
|---|---|---|
| + + | + + | + + |
| ਧਾ ਪਾ ਮਾ | ਗਾ ਮਾ | ਗਾ ਰੇ ਸਾ |
| ਦੁਲਹਨੀ | ਗਾਉ | ਮੰਗਲਚਾਰਾ |

ਗਾਉ ਗਾਉ ਗਾਉ ਗਾਉ ਰੀ

**ਅੰਤਰਾ ਨੰ: ੧**

| | | | |
|---|---|---|---|
| × | + | + | |
| ਧਾ ੨ | ਧਾ ੨ | ਧਾ ੨ | ਪਾ ੨ |
| ਤਨੁ | ਰੈਨੀ | ਮਨੁ | ਪੁਨ ਰਪਿ |

| | | | |
|---|---|---|---|
| + | + + | + | + |
| ਮਾ ਪਾ | ਧਾ ਨੀ | ਧਾ ਪਾ | ਮਾ ੨ |
| ਕਰਿ ਹਉ | ਪਾਚਉ | ਤਤ | ਬਰਾਤੀ |

| | | | |
|---|---|---|---|
| ੩ ੩ | ੩ + | × ੩ × | × |
| ਸਾ ੨ ਸਾ ੨ | ਰੇ | ਨੀ ਸਾ ਨੀ | ਧਾ ਪਾ |
| ਰਾਮ ਰਾਇ | ਸਿਉ | ਭਾਵਰਿ | ਲੈਹਉ |

| | | | |
|---|---|---|---|
| ੩ | + | + | + |
| ਸਾ ੨ | ਨੀ | ਧਾ | ਪਾ ਮਾ |
| ਆਤਮ | ਤਿਹ | ਰੰਗਿ | ਰਾਤੀ |

ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ ॥ ਅਸਥਾਈ ਪਰ ਵਜਾ ਕੇ ਮਿਲਾ ਦਿਉ ।



## ਅੰਤਰਾ ਨੰ: 2

| | | | |
|---|---|---|---|
| × × | | ੩ | ੩ |
| ਗਾ ਮਾ | ਧਾ ਨੀ | ਸਾ ੨ | ਸਾ ੩ |
| ਨਾਭਿ | ਕਮਲ ਮਹਿ | ਬੇਦੀ | ਰਚਿ ਲੇ |
| + | + | × ੩ | ੩ ੩ + + |
| ਨੀ ੨ | ਸਾ ੨ | ਨੀ ਸਾ | ਰੇ ਸਾ ਨੀ ਧਾ ਪਾ |
| ਬ੍ਰਹਮ | ਗਿਆਨ | ਉਚਾ | ਰਾ |

| | | |
|---|---|---|
| | | × × |
| ਪਾ ੨ | ਪਾ ੨ | ਧਾ ਨੀ |
| ਰਾਮ | ਰਾਇ ਸੋ | ਦੂ |

| | | | |
|---|---|---|---|
| ੩ × | × | | + + + |
| ਸਾ ਨੀ | ਧਾ ਪਾ | ਪਾ | ਧਾ ਨਾ ਧਾ |
| ਲਹੁ | ਪਾਇਓ | ਅਸ ਬਡ | ਭਾਗ |

| |
|---|
| × |
| ਪਾ ਮਾ ੨ |
| ਹਮਾਰਾ |

ਗਾਉ ਗਾਉ ਰੀ ਦੁਲਹਨੀ

## ਅੰਤਰਾ ਨੰ

| | | |
|---|---|---|
| × × | × × | ੩ |
| ਗਾ ਮਾ | ਧਾ ਨੀ | ਸਾ ੨ |
| ਸੁਰਿ ਨਰ | ਮੁਨਿ ਜਨ | ਕਉਤਕ |

| | | | |
|---|---|---|---|
| ੩ | + | ੩ | ੩ + + ੩ |
| ਸਾ ੨ | ਨੀ ੨ | ਸਾ ੨ | ਰੇ ਗਾ |
| ਆਏ | ਕੋਟਿ | ਤੇਤੀਸ | ਉਜਾਨਾਂ |

| | |
|---|---|
| ੩×੩੩××੩ | ੩×੩++ |
| ਰੇ ਸਾ ਰੇ ਗਾ | ਰੇ ਸਾ ਨੀ ਧਾ ਪਾ |
| ਆ | ਆ ਨਾ |

★★★★★★★★★★★★★★★★★★★★★★★★★★★★★★★★★★★★★★★★★★★★

| | | |
|---|---|---|
| ਪਾ ੨ | ਪਾ ੨ | ਪਾ |
| ਕਹਿ | ਕਬੀਰ | ਮੋਹਿ |
| + + | + | |
| ਧਾ ਨੀ | ਧਾ ਪਾ | ਪਾ ੨ |
| ਬਿਆਹਿ ਚ | ਲੇ ਹੈ | ਪੁਰਖ |
| + + | × | + |
| ਧਾ ਨੀ | ਧਾ ਪਾ | ਮਾ ੨ |
| ਏਕ | ਭਗ | ਵਾਨਾ ਗਾਉ ਗਾਉ |

ਇਸ ਧਾਰਨਾ ਪਰ ਵੈਰਾਗ ਦਾ ਸ਼ਬਦ ਪੜ੍ਹੋ -
ਨਾਂਗੇ ਆਵਨੁ ਨਾਂਗੇ ਜਾਨਾ ॥ ਕੋਇ ਨ ਰਹਿਹੈ ਰਾਜਾ ਰਾਨਾ॥
*(ਕਬੀਰ ਜੀ ੧੧੫੭/੧੯)*

ਛਕਾ-ਹਰਿ ਅੰਮ੍ਰਿਤ ਭਗਤਿ ਭੰਡਾਰ ਹੈ ਗੁਰ ਸਤਿਗੁਰ ਪਾਸੇ ਰਾਮ ਰਾਜੇ ॥ ਗੁਰੁ ਸਤਿਗੁਰੁ ਸਚਾ ਸਾਹੁ ਹੈ ਸਿਖ ਦੇਇ ਹਰਿ ਰਾਸੇ॥ ਧਨੁ ਧੰਨੁ ਵਣਜਾਰਾ ਵਣਜੁ ਹੈ ਗੁਰੁ ਸਾਹੁ ਸਾਬਾਸੇ ॥ ਜਨੁ ਨਾਨਕੁ ਗੁਰੁ ਤਿਨ੍ਹੀ ਪਾਇਆ ਜਿਨ ਧੁਰਿ ਲਿਖਤੁ ਲਿਲਾਟਿ ਲਿਖਾਸੇ ॥੧॥

ਸਲੋਕੁ ਮਃ ੧ ॥ ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥ ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ॥ ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ॥ ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥ ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥੧॥

ਮਃ ੧ ॥ ਲਿਖਿ ਲਿਖਿ ਪੜਿਆ ਤੇਤਾ ਕੜਿਆ ॥ ਬਹੁ ਤੀਰਥ ਭਵਿਆ ਤੇਤੋ ਲਵਿਆ ॥ ਬਹੁ ਭੇਖ ਕੀਆ ਦੇਹੀ ਦੁਖੁ ਦੀਆ ॥ ਸਹੁ ਵੇ ਜੀਆ ਅਪਣਾ ਕੀਆ ॥ ਅੰਨੁ ਨ ਖਾਇਆ ਸਾਦੁ ਗਵਾਇਆ॥ ਬਹੁ ਦੁਖੁ ਪਾਇਆ ਦੂਜਾ ਭਾਇਆ ॥ ਬਸਤ੍ਰ ਨ ਪਹਿਰੈ ਅਹਿਨਿਸਿ

★★★★★★★★★★★★★★★★★★★★★★★★★★★★★★★★★★★★★★★

ਕਹਰੈ ॥ ਮੋਨਿ ਵਿਗੂਤਾ ਕਿਉ ਜਾਗੈ ਗੁਰ ਬਿਨੁ ਸੂਤਾ॥ ਪਗ ਉਪੇਤਾਨਾ ਅਪਣਾ ਕੀਆ ਕਮਾਣਾ ॥ ਅਲੁ ਮਲੁ ਖਾਈ ਸਿਰਿ ਛਾਈ ਪਾਈ ॥ ਮੂਰਖਿ ਅੰਧੈ ਪਤਿ ਗਵਾਈ ॥ ਵਿਣੁ ਨਾਵੈ ਕਿਛੁ ਥਾਇ ਨ ਪਾਈ ॥ ਰਹੈ ਬੇਬਾਣੀ ਮੜੀ ਮਸਾਣੀ ॥ ਅੰਧੁ ਨ ਜਾਣੈ ਫਿਰਿ ਪਛੁਤਾਣੀ ॥ ਸਤਿਗੁਰੁ ਭੇਟੇ ਸੋ ਸੁਖੁ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥ ਨਾਨਕ ਨਦਰਿ ਕਰੇ ਸੋ ਪਾਏ ॥ ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ ॥ ੨ ॥ ਪਉੜੀ ॥ ਭਗਤ ਤੇਰੈ ਮਨਿ ਭਾਵਦੇ ਦਰਿ ਸੋਹਨਿ ਕੀਰਤਿ ਗਾਵਦੇ ॥ ਨਾਨਕ ਕਰਮਾ ਬਾਹਰੇ ਦਰਿ ਢੋਅ ਨ ਲਹਨੀ ਧਾਵਦੇ ॥ ਇਕਿ ਮੂਲੁ ਨ ਬੁਝਨਿ ਆਪਣਾ ਅਣਹੋਦਾ ਆਪੁ ਗਣਾਇਦੇ ॥ ਹਉ ਢਾਢੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ ॥ ਤਿਨ੍ ਮੰਗਾ ਜਿ ਤੁਝੈ ਧਿਆਇਦੇ॥੯॥

## ਰਾਗਨੀ ਰਾਮਕਲੀ

ਤਾਲ ਤਿੰਨ ਛੜ ਮਾਤਰਾ ੧੬ ਰਫਤਾਰ ਵਿਚਲੇ ਮੇਲ ਦੀ ਆ ਦਾ ਘਰ ਹੈ ਕਹਹੁ ਮਿਲੈ ਕਿਤੁ ਗਲੀ ।

## ਸੁਰ ਖਾਸ

× × ×

ਸਾ ਰੇ ਗਾ ਮਾ ਪਾ ਧਾ ਨੀ

ਧਾਰਨਾ-ਨਾਟਕ ਦੀਅਰੀ ਹੇਰੀ ਸਈਆਂ ਕੋ ਮਿਲ ਵੈਰੀ ਮਨੁਆ ਕਵਾ ਬਿਨੁ ਚੈਨ ਨ ਆਵੈ ਪਛਤਾਨਾ ਘਬਰਾਨਾ ਗਮ ਖਾਨਾ ਕਹਾ ਜਾਨਾ ਸੁੰਦਰ ਸੂਰਤ ਵਾਕੀ ਮੋਹਿ ਦਿਖਲਾਵੇ ਬਾਲਮ ਸਾਜਨ ਕੋ ਲੈ ਆਵੈ ਪਛਤਾਨਾ ॥

## ਦੇਵਗੰਧਾਰੀ ਮਹਲਾ ੪ ॥

ਮੇਰੋ ਸੁੰਦਰੁ ਕਹਹੁ ਮਿਲੈ ਕਿਤੁ ਗਲੀ ॥ ਹਰਿ ਕੇ ਸੰਤ ਬਤਾਵਹੁ ਮਾਰਗੁ ਹਮ ਪੀਛੈ ਲਾਗਿ ਚਲੀ ॥੧॥ ਰਹਾਉ ॥ ਪ੍ਰਿਅ ਕੇ ਬਚਨ ਸੁਖਾਨੇ ਹੀਅਰੈ ਇਹ ਚਾਲ ਬਨੀ ਹੈ ਭਲੀ ॥ ਲਟੁਰੀ ਮਧੁਰੀ ਠਾਕੁਰ ਭਾਈ

ਓਹ ਸੁੰਦਰਿ ਹਰਿ ਢੁਲਿ ਮਿਲੀ ॥੧॥ ਏਕੋ ਪ੍ਰਿਉ ਸਖੀਆ ਸਭ ਪ੍ਰਿਅ ਕੀ ਜੋ ਭਾਵੈ ਪਿਰ ਸਾ ਭਲੀ ॥ ਨਾਨਕੁ ਗਰੀਬੁ ਕਿਆ ਕਰੈ ਬਿਚਾਰਾ ਹਰਿ ਭਾਵੈ ਤਿਤੁ ਰਾਹਿ ਚਲੀ ॥੨॥੨॥ (੫੨੭/੭)

## ਅਸਥਾਈ

| | | |
|---|---|---|
| + | + + | + |
| ਪਾ ਧਾ | ਮਾ ਪਾ ਮਾ | ਗਾ ਮਾ |
| ਸੁੰਦਰ | ਕਹਹੁ ਜੀ | ਮਿਲੈ |

| | | |
|---|---|---|
| | + | + |
| ਪਾ ੨ | ਧਾ ਪਾ | ਪਾ ਧਾ |
| ਕਿਤੁ | ਗਲੀ | ਮੇਰੇ |

ਸੁੰਦਰੁ ਕਹਹੁ ਮਿਲੈ ਕਿਤੁ ਗਲੀ ॥

| | | |
|---|---|---|
| | | × |
| ਗਾ ਗਾ | ਗਾ ਰੇ | ਗਾ ਸਾ ਗਾ |
| ਹਰਿ ਕੇ | ਸੰਤ ਬ | ਤਾਵਹੁ |

| | | |
|---|---|---|
| + | | |
| ਰੇ ਸਾ | ਨੀ ੨ | ਨੀ ਧਾ |
| ਮਾਰਗੁ ਹਮ | ਪੀਛੈ | ਲਾਗਿ ਚ |

| | |
|---|---|
| + + | |
| ਨੀ ਸਾ ਨੀ ਧਾ ਪਾ | ਸੁੰਦਰ ਕਹਹੁ ਮਿਲੈ |
| ਲੀ | |

## ਅੰਤਰਾ

| | | |
|---|---|---|
| × × | ੩ ੩ | ੩ |
| ਧਾ ਪਾ ਧਾ | ਨੀ ੨ ਸਾ | ਸਾ |
| ਪ੍ਰਿਅ ਕੇ | ਬਚਨ | ਸੁ |



੩੩ × ੩੩੩+

| | | |
|---|---|---|
| ਸਾ ਰੇ ਸਾ ਰੇ | ਨੀ ੨ | ਸਾ |
| ਖਾਨੇ | ਹੀਅ | ਰੈ ਇਹ |
| ੩ | ੩ + | + |
| ਸਾ ੨ | ਸਾ ਨੀ ਧਾ | ਪਾ ਧਾ |
| ਚਾਲ | ਬਨੀ | ਹੈ |
| ੩ × | | |
| ਸਾ ਨੀ ਧਾ | ਪਾ | |
| ਭ | ਲੀ | |

ਸੁੰਦਰ ਕਹੁ ਅੱਗੇ ਸਾਰਾ ਸ਼ਬਦ ਅੰਤਰਾ ਪਰ ਪੜ੍ਹੋ ।

ਛਕਾ ਭੀ ਇਸ ਧਾਰਨਾ ਪਰ ਪੜ੍ਹ ਸਕਦੇ ਹੋ । ਵੈਰਾਗ ਦਾ ਸ਼ਬਦ ਰੇ ਨਰ ਏਹ ਸਾਚੀ ਜੀਅ ਧਾਰਿ ਵੀ ਇਸ ਧਾਰਨਾ ਪਰ ਪੜ੍ਹੋ । ਛੰਤ ਭੀ ਇਸ ਧਾਰਨਾ ਪਰ ਪੜ੍ਹੋ ।

ਛਕਾ–ਸਚੁ ਸਾਹੁ ਹਮਾਰਾ ਤੂੰ ਧਣੀ ਸਭੁ ਜਗਤੁ ਵਣਜਾਰਾ ਰਾਮ ਰਾਜੇ ॥ ਸਭ ਭਾਂਡੇ ਤੁਧੈ ਸਾਜਿਆ ਵਿਚਿ ਵਸਤੁ ਹਰਿ ਥਾਰਾ ॥ ਜੋ ਪਾਵਹਿ ਭਾਂਡੇ ਵਿਚਿ ਵਸਤੁ ਸਾ ਨਿਕਲੈ ਕਿਆ ਕੋਈ ਕਰੇ ਵੇਚਾਰਾ॥ ਜਨ ਨਾਨਕ ਕਉ ਹਰਿ ਬਖਸਿਆ ਹਰਿ ਭਗਤਿ ਭੰਡਾਰਾ॥੨॥

ਸਲੋਕੁ ਮ: ੧ ॥ ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ॥ ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ ॥ ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਹਣਹਾਰੁ ॥ ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ॥ ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ ॥ ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ ॥ ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥ ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ ॥ ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ ॥ ੧ ॥ ਮ: ੧ ॥ ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥ ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ॥ ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ॥ ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ ॥ ਸਚੁ ਤਾ ਪਰੁ

★★★★★★★★★★★★★★★★★★★★★★★★★★★★★★★★★★★★★★★

ਜਾਣੀਐ ਜਾ ਜੁਗਤਿ ਜਾਣੈ ਜੀਉ ॥ ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ॥ ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ॥ ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥ ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ ॥ ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ॥ ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥ ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥ ੨॥ ਪਉੜੀ॥ ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ॥ ਕੂੜਾ ਲਾਲਚੁ ਛਡੀਐ ਹੋਇ ਇਕ ਮਨਿ ਅਲਖੁ ਧਿਆਈਐ ॥ ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ ॥ ਜੇ ਹੋਵੈ ਪੂਰਬਿ ਲਿਖਿਆ ਤਾ ਧੂੜਿ ਤਿਨਾ ਦੀ ਪਾਈਐ॥ ਮਤਿ ਥੋੜੀ ਸੇਵ ਗਵਾਈਐ ॥੧੦॥

# ਰਾਗ ਜਿਲਾ ਪੀਲੂ

ਤਾਲ ਤਲਵਾੜਾ ਮਾਤਰਾ ੮ ਰਫਤਾਰ ਧੀਮੀ ਆ ਦਾ ਘਰ ਹੈ ਰਾਮ ਰਾਜੇ ਪਰ ।

## ਸੁਰ ਖਾਸ

\+ × +

ਸਾ ਰੇ ਗਾ ਗਾ ਮਾ ਸਾ ਪਾ ਧਾ ਨੀ ਨੀ

ਪਾਠ - ਸਚੁ ਸਾਹ ਹਮਾਰਾ ਧਾਰਨਾ ਸੰਤਾ ਸਿੰਘ ਵਾਲੀ ।

## ਅਸਥਾਈ

| | + | + | + |
|---|---|---|---|
| ਸਾ ੨ | ਗਾ ੨ | ਗਾ ੨ | ਗਾ ਰੇ |
| ਸਚੁ | ਸਾਹੁ | ਹਮਾ | ਰਾ |
| | + | | |
| ਸਾ ਰੇ | ਗਾ ਰੇ ਸਾ | ਸਾ ੨ | ਸਾ ੨ |
| ਤੂੰ | ਧਣੀ | ਸਭੁ | ਜਗਤੁ |



| | | | |
|---|---|---|---|
| | | + ੧ | ੧ ੧ ੧ ੧ |
| ਮਾ ੨ | ਸਾ ਰੇ ਸਾ | ਨੀ ਧਾ | ਪਾ ਧਾ ਨੀ ਸਾ |
| ਵਣ | ਜਾਰਾ | ਰਾਮ | ਰਾਜੇ |
| + | + | + + | + |
| ਮਾ ੨ | ਮਾ ੨ | ਮਾ ਪਾ ਮਾ | ਗਾ ਰੇ ਮਾ ਰੇ |
| ਸਭ | ਭਾਂਡੇ | ਤੁਧੈ | ਸਾਜਿ |
| + | + | + + | |
| ਗਾ ਮਾ | ਗਾ ੨ | ਗਾ ੨ ਗਾ ਰੇ | ਸਾ ਰੇ |
| ਆ ਵਿਚਿ | ਵਸਤੁ | ਹਰਿਥਾਰਾ | ਰਾਮ |
| | ਰੇ ਗਾ ਰੇ ਸਾ | | |
| | ਰਾਜੇ | | |

ਅੱਗੇ ਸਲੋਕ ਤੇ ਪਉੜੀ ਇਸ ਧਾਰਨਾ ਪਰ ਵਜਾਓ ।

ਇਹ ਪ੍ਰਸੰਗ ਦੀ ਧਾਰਨਾ ਹੈ । ਇਸ ਧਾਰਨਾ 'ਤੇ ਸਲੋਕ ਤੇ ਇਸੇ ਧਾਰਨਾ 'ਤੇ ਪਉੜੀ ਪੜ੍ਹ ਕੇ ਮੁਕਾ ਦਿਓ ।

## ਰਾਗਨੀ ਪਹਾੜੀ

ਤਿੰਨ ਤਾਲ ਛੋਟਾ ਮਾਤਰਾ ੮ ਰਫਤਾਰ ਧੀਮੀ ਆ ਦਾ ਘਰ ਹੈ ਪਿਰੁ ਮਿਲਿਆ ਸਖੀ ।

## ਸੁਰ ਖਾਸ

+

ਸਾ ਰੇ ਗਾ ਮਾ ਪਾ ਧਾ ਨੀ

ਧਾਰਨਾ ਰੀਕਾਰਡ ਏਹ ਕੀ ਸਹਿਤੀਏ ਜ਼ੁਲਮ ਕਮਾਇਆ

## ਰਾਗ ਗਉੜੀ ਛੰਤ ਮਹਲਾ ੫

ਸਖੀ ਨਾਲਿ ਵਸਾ ਅਪੁਨੇ ਨਾਹ ਪਿਆਰੇ ਮੇਰਾ ਮਨੁ ਤਨੁ ਹਰਿ ਸੰਗਿ ਹਿਲਿਆ ॥ ਸੁਣਿ ਸਖੀਏ ਮੇਰੀ ਨੀਦ ਭਲੀ ਮੈ ਆਪਨੜਾ ਪਿਰੁ ਮਿਲਿਆ ॥ ਭ੍ਰਮੁ ਖੋਇਓ ਸਾਂਤਿ ਸਹਜਿ ਸੁਆਮੀ ਪਰਗਾਸੁ ਭਇਆ

★★★★★★★★★★★★★★★★★★★★★★★★★★★★★★★★★★★★★★

ਕਉਲੁ ਖਿਲਿਆ ॥ ਵਰੁ ਪਾਇਆ ਪ੍ਰਭੁ ਅੰਤਰਜਾਮੀ ਨਾਨਕ ਸੋਹਾਗੁ ਨ ਟਲਿਆ ॥੪॥੪॥੨॥੫॥੧੧॥ (੨੪੯/੧੬)

## ਅਸਥਾਈ

| | | | |
|---|---|---|---|
| ੩ | ੩ | | |
| ਸਾ ੨ | ਸਾ ੨ | ਨੀ | ਧਾ ਪਾ |
| ਸੁਣਿ | ਸਖੀ | ਏ | ਮੇਰੀ |

| | | | | |
|---|---|---|---|---|
| | ੩ | | | |
| ਗਾ ਪਾ | ਪਾ ਸਾ | ਪਾ ਸਾ | ਪਾ ਧਾ | ਪਾ ਮਾ |
| ਨੀਦ | ਭਲੀ | ਮੈ ਆਪ | ਨੜਾ | ਪਿਰੁ |

| | | | | |
|---|---|---|---|---|
| | | | ੧ | |
| ਗਾ ਰੇ | ਮਾ | ਗਾ ਰੇ | ਰੇ ਧਾ | ਸਾ ੩ |
| ਮਿਲਿ | ਆ | ਸਖੀ | ਮੈ ਆ | ਪਨੜਾ |

| | | | | |
|---|---|---|---|---|
| + | | ੩ | | + |
| ਮਾ ਰੇ ਗਾ ਮਾ | ਗਾ ਰੇ | ਧਾ ਸਾ | ਪਾ ਧਾ | ਪਾ ਮਾ |
| ਪਿਰੁ ਮਿਲਿਆ | ਸਖੀ | ਮੈ ਆਪ | ਨੜਾ | ਪਿਰੁ |

| | | |
|---|---|---|
| | + | |
| ਗਾ ਰੇ | ਮਾ | ਗਾ ਰੇ |
| ਮਿਲਿ | ਆ | ਸਖੀ |

ਅੱਗੇ ਸਾਰਾ ਸ਼ਬਦ ਅਸਥਾਈ ਅੰਤਰੇ ਪਰ ਮਿਲਾ ਕੇ ਪੜ੍ਹੋ। ਛੰਤ ਭੀ ਇਸ ਧਾਰਨਾ ਪਰ ਪੜ੍ਹੋ।

## ਵੈਰਾਗ ਦਾ ਸ਼ਬਦ

ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ ਜੀ ॥

ਛਕਾ-ਹਮ ਕਿਆ ਗੁਣ ਤੇਰੇ ਵਿਥਰਹ ਸੁਆਮੀ ਤੂੰ ਅਪਰ ਅਪਾਰੋ ਰਾਮ ਰਾਜੇ ॥ ਹਰਿ ਨਾਮੁ ਸਲਾਹਾ ਦਿਨੁ ਰਾਤਿ ਏਹਾ ਆਸ ਆਧਾਰੋ॥ ਹਮ ਮੂਰਖ ਕਿਛੂਅ ਨ ਜਾਣਹਾ ਕਿਵ ਪਾਵਹ ਪਾਰੋ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਦਾਸ ਪਨਿਹਾਰੋ ॥੩॥

